

# ਭਾਈ ਦਿੱਤ ਸਿੰਘ ਪੱਤ੍ਰਿਕਾ

25/-

ਅੰਕ 31 ਸਾਲ 3 ਜੁਲਾਈ 2012 (ਮਾਸਿਕ, ਪੰਜਾਬੀ)

ਅੰਦਰ ਪੜ੍ਹੋ ਸੰਪਾਦਕੀ:-

# ਜ਼ਰਾ ਸੋਚੋ!!!

## ਇਹ ਪਾਖੰਡੀ, ਜੋਤਸ਼ੀ, ਤਾਂਤਰਿਕ ਆਦਿ

## ਜੋ ਆਪ ਹੀ ਮੰਗਤੇ ਹਨ,

## ਉਹ ਦੂਜਿਆਂ ਨੂੰ ਕੀ ਦੇਣਗੇ..?

ਪ੍ਰਿ. ਨਸੀਬ ਸਿੰਘ ਸੇਵਕ

ਕਿਤੇ ਜੋਤਸ਼ੀ, ਕਿਤੇ ਤਾਂਤਰਿਕ, ਕਿਤੇ ਬਾਬੇ ਨੇ ਡੇਰੇ ਲਾਇਆ ਏ।
ਇਹਨਾਂ ਪਾਖੰਡੀਆਂ ਦੇਹਧਾਰੀਆਂ, ਜਨਤਾ ਦਾ ਉੱਲੂ ਬਣਾਇਆ ਏ।
ਢੌਂਗ ਰੱਬ ਦਾ, ਤੀਜੀ ਅੱਖ ਦਾ, ਪੜ੍ਹੇ ਲਿਖਿਆਂ ਨੂੰ ਚੱਕਰਾਂ 'ਚ ਪਾਇਆ ਏ।
ਮੂਰਖ ਬਣਿਆ ਦੇਸ਼ ਸਾਰਾ, ਧੰਦਾ ਇਹਨਾਂ ਦਾ ਖੂਬ ਚਲਾਇਆ ਏ।

ਇਹਨਾਂ ਦਾ ਕੋਈ ਕਸੂਰ ਨਹੀਂ, ਅਸੀਂ ਹੀ ਮੁੱਲ ਵਧਾਉਂਦੇ ਹਾਂ।
ਪਹਿਲਾਂ ਦਸਦੇ ਆਪਬੀਤੀ, ਫਿਰ ਦੋਸਤਾਂ ਮਿੱਤਰਾਂ ਨੂੰ ਫਸਾਉਂਦੇ ਹਨ।
ਪੱਲੇ ਇਹਨਾਂ ਦੇ ਸਿਰਫ ਪਖੰਡ ਲੋਕੋ, ਗੁੱਡੀ ਇਹਨਾਂ ਦੀ ਅਸੀਂ ਚੜ੍ਹਾਉਂਦੇ ਹਾਂ।
ਕੀ ਕਰੀਏ ਆਵਾ ਹੀ ਊਤ ਗਿਆ ਏ, 'ਨਸੀਬ' ਨਿੱਤ ਹੀ ਅਸੀਂ ਸਮਝਾਉਂਦੇ ਹਾਂ।



ਨਸੀਬ ਸਿੰਘ ਸੇਵਕ ਸੰਬੋਧਨ ਕਰਦੇ ਹੋਏ



ਸ਼ੁੱਧ ਸੰਗੀਤ ਸ਼ਾਸ਼ਤਰ ਨੂੰ ਲੋਕ ਅਰਪਿੱਤ ਕਰਨ ਦਾ ਦ੍ਰਿਸ਼।



ਸੰਪਾਦਕੀ ਬੋਰਡ



ਸ ਮਾਨ ਪ੍ਰਧਾਨ ਗੁ. ਸਾਹਿਬ ਸੰਬੋਧਨ ਕਰਦੇ ਹੋਏ।



ਢਾਡੀ ਜੱਥਾ ਵਾਰਾਂ ਗਾਉਂਦਾ ਹੋਇਆ।



ਸ਼ੁੱਧ ਸੰਗੀਤ ਸ਼ਾਸ਼ਤਰ ਦੀ ਘੁੰਡ ਚਕਾਈ।



ਸਮਾਗਮ 'ਚ ਇਕੱਤਰ ਸੰਗਤਾਂ



ਧਿਆਨ ਸਿੰਘ ਭੜੀ ਵਾਲਿਆਂ ਦਾ ਢਾਡੀ ਜੱਥਾ



ੴ ਸਤਿਗੁਰ ਪ੍ਰਸਾਦਿ ॥

# ਭਾਈ ਦਿੱਤ ਸਿੰਘ ਪੱਤ੍ਰਿਕਾ

ਮੁੱਖ ਸ੍ਰਪ੍ਰਸਤ: ਸ. ਮਹਿੰਦਰ ਸਿੰਘ ਗਿੱਲ (ਮਾਸਿਕ, ਪੰਜਾਬੀ)

ਸਾਲ:3 ਜੁਲਾਈ:2012 ਅੰਕ 31





ਮਾਇਆ ਭੇਜਣ ਲਈ ਪਤਾ:-

ਭਾਈ ਦਿੱਤ ਸਿੰਘ ਪੱਤ੍ਰਿਕਾ
A/C No. 65139724105,
ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।


## ਤਤਕਰਾ






ਚੰਦਿਆਂ ਦਾ ਵੇਰਵਾ

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |

website:- www.bhaiditsinghpatrika.com

ਇੱਕ ਕਾਪੀ 25/-

ਰਚਨਾਵਾਂ ਭੇਜਣ ਲਈ ਪਤਾ
ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ।160036
ਫੋਨ:- 0172-2623163,
9465216530
E-Mail:- bhaiditsinghpatrika@yahoo.com

ਛਾਪਕ, ਰਮੀਪ ਮਿਤਲ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਗੁਲਾਬ ਪ੍ਰੀਟਿੰਗ ਪ੍ਰੈਸ ਪਲਾਟ ਨੰ:- 55 ਪ੍ਰੈਸ ਸਾਈਟ ਇੰਡ: ਏ: ਫੇਜ 1 ਚੰਡੀਗੜ੍ਹ ਫੋਨ:- 9988078141 ਤੋਂ ਛਪਵਾ ਕੇ #712, ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਮੁੱਖ ਸੰਪਾਦਕ ਨਸੀਬ ਸਿੰਘ ਸੇਵਕ।

*ਸੰਪਾਦਕੀ*

# ਜ਼ਰਾ ਸੋਚੋ! ਇਹ ਪਾਖੰਡੀ, ਜੋਤਸ਼ੀ, ਤਾਂਤਰਿਕ ਆਦਿ, ਜੋ ਆਪ ਹੀ ਮੰਗਤੇ ਹਨ ਉਹ ਦੂਜਿਆਂ ਨੂੰ ਕੀ ਦੇਣਗੇ....?

ਪ੍ਰਿੰ. ਨਸੀਬ ਸਿੰਘ ਸੇਵਕ



ਭਾਰਤੀ ਲੋਕਾਂ ਨੂੰ ਧਰਮ ਦੇ ਨਾ ਤੇ ਜਿੰਨਾਂ ਲੁੱਟਣਾ ਚਾਹੁੰਦੇ ਹੋ ਲੁੱਟ ਲਵੋ, ਵਹਿਮਾਂ-ਭਰਮਾਂ, ਫੋਕੇ ਰਸਮਾਂ ਰਿਵਾਜ਼ਾਂ ਵਿੱਚ ਉਲਝਾ ਕੇ ਜਿੰਨਾ ਆਪਣੇ ਵੱਸ ਵਿੱਚ ਕਰਨ ਦੀ ਇੱਛਾ ਹੈ, ਕਰ ਸਕਦੇ ਹੋ। ਜੋਤਿਸ਼ਪੁਣੇ ਨਾਲ ਜਿੰਨਾਂ ਭੰਬਲ ਭੂਸੇ ਵਿੱਚ ਪਾ ਸਕਦੇ ਹੋ, ਰੱਜ ਕੇ ਪਾਓ, ਚੱਕਰਾਂ 'ਚ ਪਾਓ ਤੇ ਖੂਬ ਲੁੱਟ ਮਚਾਓ! ਬੱਸ ਤੁਹਾਡੇ ਪਾਸ ਹੇਠ ਲਿਖੇ ਪੇਸ਼ਿਆਂ ਵਿੱਚੋਂ ਕਿਸੇ ਇੱਕ ਪੇਸ਼ੇ ਦੀ ਮੁਹਾਰਤ ਦੀ ਲੋੜ ਹੈ, ਜਿਵੇਂ ਭੇਖਧਾਰੀ ਬਾਬੇ, ਪਾਖੰਡੀ , ਸਾਧ, ਤਾਂਤਰਿਕ, ਜੋਤਸ਼ੀ ਤੇ ਡੇਰੇਦਾਰ, ਜਿੰਨ੍ਹਾਂ ਨੇ ਸ਼ਰਮ ਹਯਾ ਵੇਚ ਕੇ, ਇਨਸਾਨੀਅਤ ਨੂੰ ਭੁਲਾਕੇ, ਸਿਰਫ ਤੇ ਸਿਰਫ ਆਪਣੀ ਤੇ ਆਪਣੇ ਪਰਿਵਾਰ ਦੀ ਐਸ਼ ਪ੍ਰਸਤੀ ਲਈ ਆਪਣੇ ਚੇਹਰੇ ਤੇ ਧਰਮੀ, ਸ਼ਰੀਫ਼, ਬ੍ਰਹਮਚਾਰੀ, ਵੱਡਾ ਗਿਆਨੀ ਤੇ ਕਰਨੀ ਵਾਲਾ ਮਖੌਟਾ ਪਹਿਨ ਕੇ ਇਸ ਪਿੜ ਵਿੱਚ ਪੈਰ ਰੱਖਿਆ, ਉਹ ਜਲਦੀ ਹੀ ਸਫਲਤਾ ਦੀਆਂ ਪੌੜੀਆਂ ਤੇ ਬਿਰਾਜਮਾਨ ਹੋਏ।

ਫਿਰ ਕੀ ਲੋੜ ਹੈ ਵੱਡੀਆਂ ਡਿਗਰੀਆਂ ਪ੍ਰਾਪਤ ਕਰਨ ਦੀ, ਦਿਨ ਰਾਤ ਪੜ੍ਹਾਈ ਕਰਨ ਦੀ, ਇਨਸਾਨੀਅਤ ਦਾ ਪੱਲਾ ਫੜ੍ਹਨ ਤੇ ਸੱਚਾ-ਸੁੱਚਾ ਧਾਰਮਿਕ ਵਿਅਕਤੀ ਬਣਨ ਦੀ।

ਹਾਂ! ਜੀ ਇਹ ਸੱਚ ਹੈ, ਪੂਰਾ ਸੱਚ। ਬਿਲਕੁਲ ਇਸੇ ਤਰ੍ਹਾਂ ਵਿਚਰ ਰਿਹਾ ਹੈ ਪੂਰੇ ਭਾਰਤ ਵਿੱਚ ਤੇ ਜਿਸ ਦੇਸ਼ ਵਿੱਚ ਭਾਰਤੀ ਚਲੇ ਗਏ ਹਨ, ਉਹ ਇਹ ਸੌਗਾਤ ਨਾਲ ਲੈ ਗਏ ਹਨ। ਹੁਣ ਸਵਾਲ ਪੈਦਾ ਹੁੰਦਾ ਹੈ ਕਿ ਅਜੇਹਾ ਕੁੱਝ ਕਿਵੇਂ ਹੋ ਰਿਹਾ ਹੈ? ਉੱਤਰ ਵਿੱਚ ਇਹੀ ਕਹਿਣਾ ਮੁਨਾਸਿਬ ਹੋਵੇਗਾ ਕਿ ਸਦੀਆਂ ਪੁਰਾਣੇ ਰਸਮੋਂ-ਰਿਵਾਜ਼, ਵਹਿਮ-ਭਰਮ, ਟੂਣੇ-ਟਾਮਣ, ਸਾਡੇ ਰੋਮ-ਰੋਮ ਵਿੱਚ ਵਸੇ ਹੋਏ ਹਨ ਤੇ ਚਾਹੁੰਦੇ ਹੋਏ ਵੀ ਅਸੀਂ ਇਹਨਾਂ ਨੂੰ ਛੱਡ ਨਹੀਂ ਰਹੇ। ਇਸ ਤੋਂ ਵੱਧ ਕੇ, ਪੀੜ੍ਹੀ ਦਰ ਪੀੜ੍ਹੀ ਇਹਨਾਂ ਨੂੰ ਉੱਤਮ ਦਰਜਾ ਮਿਲਦਾ ਆ ਰਿਹਾ ਹੈ, ਕੋਈ ਵੀ ਇਹਨਾਂ ਦਾ ਵਿਰੋਧ ਕਰਨ ਤੋਂ ਡਰਦਾ ਹੈ। ਬਸ ਇੰਨਾ ਕਹਿਕੇ ਸਾਰ ਦਿੰਦਾ ਹੈ "ਇਹ ਤਾਂ ਜੀ ਪੁਰਾਣੀ ਰੀਤ ਹੈ, ਸਦੀਆਂ ਤੋਂ ਚੱਲੀ ਹੋਈ ਹੈ ਤੇ ਇਹ ਵਹਿਮ-ਭਰਮ, ਟੂਣੇ-ਟਾਮਣ, ਜੋਤਸ਼, ਰਾਸ਼ੀਆਂ ਆਦਿ ਤਾਂ ਸਾਡੇ ਵੱਡੇ ਵੱਡੇਰਿਆਂ ਦੀ ਦੇਣ ਹੈ ਇਹਨਾਂ ਤੋਂ ਅਸੀਂ ਕਿਵੇਂ ਮੁਨਕਰ ਹੋ ਸਕਦੇ ਹਾਂ, ਆਦਿ।"

ਸਭ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਨੇ ਇਸ ਦੇ ਖਿਲਾਫ਼ ਅਵਾਜ਼ ਉਠਾਈ ਤੇ ਲੋਕਾਂ ਨੂੰ ਇਸ ਭਰਮ-ਜਾਲ੍ਹ ਵਿੱਚੋਂ ਕੱਢਣ ਦੀ ਕੋਸ਼ਿਸ਼ ਕੀਤੀ ਤੇ ਦਸਵੀਂ ਜੋਤ ਤੱਕ ਇਹ ਆਵਾਜ਼ ਇਸੇ ਤਰ੍ਹਾਂ ਬੁਲੰਦ ਰਹੀ ਤੇ ਦਸਵੀਂ ਜੋਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇੱਕ ਨਿਆਰਾ ਤੇ ਖਾਲਸ ਧਰਮ ਸ਼ੁਰੂ ਕੀਤਾ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲੜ ਲਾਇਆ। ਲਗਭਗ ਇੱਕ ਸਦੀ ਤਾਂ ਇਸ ਖਾਲਸੇ ਨੇ ਕੌਮ ਦੀ ਆਨ, ਸ਼ਾਨ ਤੇ ਬਾਣ ਲਈ ਕੁਰਬਾਨੀਆਂ ਕੀਤੀਆਂ ਤੇ ਬਾਬਾ ਬੰਦਾ ਸਿੰਘ ਬਹਾਦਰ ਦੀ ਸਰਪ੍ਰਸਤੀ ਹੇਠ ਖਾਲਸਾ ਰਾਜ ਦੀ ਸ਼ੁਰੂਆਤ ਹੋਈ। ਮਹਾਰਾਜਾ ਰਣਜੀਤ ਸਿੰਘ ਰਾਜ ਵੀ ਇਸੇ ਲੜੀ ਦਾ ਹਿੱਸਾ ਹੈ। ਮਹਾਰਾਜਾ ਰਣਜੀਤ ਸਿੰਘ ਦੀ ਮੌਤ ਉਪਰੰਤ ਸਿੱਖ ਕੌਮ ਵਿੱਚ ਆਪਾ ਧਾਪੀ ਪੈ ਗਈ, ਕੌਮ ਦਾ ਕੋਈ ਬਾਲੀ-ਵਾਰਸ ਨਾ ਰਿਹਾ। ਅੱਧੀ ਕੁ ਸਦੀ ਤੱਕ ਪ੍ਰੋ. ਗੁਰਮੁੱਖ ਸਿੰਘ, ਗਿਆਨੀ ਦਿੱਤ ਸਿੰਘ ਹੁਰਾਂ ਨੇ ਸਿੰਘ ਸਭਾ ਲਾਹੌਰ ਦੇ ਤਹਿਤ ਕੌਮ ਨੂੰ ਸੰਭਾਲਿਆ ਪਰ 1901 ਵਿੱਚ ਗਿਆਨੀ ਜੀ ਦੀ ਮੌਤ ਹੋ ਜਾਣ ਕਾਰਨ ਵੀ ਸਿੱਖ ਕੌਮ ਨੂੰ ਕੋਈ ਸੁਯੋਗ ਵਿਦਵਾਨ ਜਾਂ ਨੇਤਾ ਨਹੀਂ ਮਿਲ ਸਕਿਆ ਜੋ ਉਹਨਾਂ ਵਲੋਂ ਸ਼ੁਰੂ ਕੀਤੀ ਗਈ ਲਹਿਰ ਨੂੰ ਜਾਰੀ ਰੱਖ ਸਕਦਾ।

ਇਸ ਮੌਕੇ ਦਾ ਲਾਭ ਉਠਾਉਂਦੇ ਹੋਏ ਚੁਸਤ-ਚਲਾਕ

ਲੋਕਾਂ ਨੇ ਡੇਰਿਆਂ ਦੀ ਪ੍ਰਥਾ ਨੂੰ ਸੁਰਜੀਤ ਕਰਨ ਦਾ ਮੰਨ ਬਣਾ ਲਿਆ ਸੀ ਕਿਉਂਕਿ ਬਾਬਾ ਖੇਮ ਸਿੰਘ ਬੇਦੀ ਨੇ ਪ੍ਰਥਾ ਚਾਲੂ ਕਰ ਲਈ ਸੀ ਤੇ ਦਰਬਾਰ ਸਾਹਿਬ ਦੀ ਪਰਿਕਰਮਾ ਵਿੱਚ ਮੂਰਤੀਆਂ ਬਿਰਾਜਮਾਨ ਕਰ ਦਿੱਤੀਆਂ ਸਨ ਤੇ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਗੱਦੀ ਲਾ ਕੇ ਬੈਠਣ ਲੱਗ ਗਿਆ ਸੀ। ਇਹਨਾਂ ਦੋਨਾਂ ਸਿੰਘ ਸਭੀਆਂ ਨੇ ਬਾਬੇ ਦਾ ਗੱਦਾ ਧੂਹ ਕੇ ਬਾਹਰ ਸੁਟਿਆ ਸੀ ਤੇ ਮੂਰਤੀਆਂ ਵੀ।

ਭਾਵੇਂ ਕਿ ਸਿੰਘ ਸਭਾ ਦੀਆਂ ਅਕਾਲੀ ਲਹਿਰਾਂ ਨੇ ਵੀ ਸਮਾਜ ਸੁਧਾਰ ਤੇ ਸਿੱਖੀ ਦੇ ਪ੍ਰਚਾਰ ਲਈ ਆਪਣਾ-ਆਪਣਾ ਯੋਗਦਾਨ ਪਾਇਆ। ਪਰ ਭਾਰਤੀਆਂ, ਖਾਸ ਕਰਕੇ ਪੰਜਾਬੀਆਂ 'ਤੇ ਸਦੀਆਂ ਪੁਰਾਣੀ ਛਾਪ ਦੇ ਅੱਖਰ ਮੱਧਮ ਨਹੀਂ ਪੈ ਸਕੇ। 1920-21 ਵਿੱਚ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਗਠਨ ਹੋਇਆ ਜੋ ਕਿ ਸਿੰਘ ਸਭਾ ਲਾਹੌਰ ਦੀ ਤਰਜ਼ ਤੇ ਸਿੱਖੀ ਦਾ ਪ੍ਰਚਾਰ ਤੇ ਸਮਾਜ 'ਚ ਫੈਲੀਆਂ ਕੁਰੀਤੀਆਂ ਨੂੰ ਠੱਲ ਪਾਉਣ ਲਈ ਬਣੀ ਪਰ ਇਸ ਉਤੇ ਜਲਦੀ ਹੀ ਸਿਆਸਤ ਦਾ ਗਲਬਾ ਪੈ ਗਿਆ ਤੇ ਇਹ ਕਮੇਟੀ ਵੀ ਆਪਣੇ ਅਸਲ ਨਿਸ਼ਾਨੇ ਤੋਂ ਉੱਕ ਗਈ। ਖੈਰ!

ਅਸੀਂ ਗੱਲ ਕਰਨੀ ਹੈ ਅੱਜ ਦੇ ਸਮੇਂ ਵਿੱਚ ਤਾਤਰਿਕਾਂ, ਜੋਤਸ਼ੀਆਂ, ਬਾਬਿਆਂ, ਡੇਰਿਆਂ, ਪਾਖੰਡੀ ਸਾਧਾਂ ਬਾਰੇ। ਇਹ ਇੱਕ ਵਧੀਆਂ ਬਿਜਨੈਂਸ ਹੈ, ਲੱਖਾਂ ਦਾ ਨਹੀਂ ਕਰੋੜਾਂ-ਅਰਬਾਂ ਦਾ ਬਿਜਨੈਂਸ। ਇਸ ਵੱਡੇ ਬਿਜਨੈਸ ਨੂੰ ਦੇਖਦੇ ਹੋਏ ਕਈਆਂ ਨੇ ਘਰੇਲੂ ਉਦਯੋਗ ਦੀ ਤਰਜ਼ ਤੇ ਘਰਾਂ ਵਿੱਚ ਵੀ ਪੁਛਿਆ, ਦੇਵੀ, ਕਸਰ ਦਾ ਇਲਾਜ, ਟੂਣੇ-ਟਾਮਣ ਆਦਿ ਦਾ ਧੰਦਾ ਸ਼ੁਰੂ ਕਰ ਲਿਆ ਹੈ ਤੇ ਚੰਗਾ ਚੱਲ ਰਿਹਾ ਹੈ। ਚੱਲੇ ਵੀ ਕਿਉਂ ਨਾ ਇਹ ਹਰ ਵਰਗ ਦੇ ਪੜ੍ਹੇ ਲਿਖੇ, ਅਨਪੜ੍ਹ ਲੋਕਾਂ ਦੇ ਮੰਨ ਪਸੰਦ ਦਾ ਕਿੱਤਾ ਹੈ। ਹੋਰ ਤਾਂ ਹੋਰ ਟੀ.ਵੀ ਚੈਨਲਾਂ ਤੇ ਨਿੱਤ ਨਵਾਂ ਜੋਤਸ਼ੀ, ਨਵੇਂ ਪ੍ਰਭਾਵਸ਼ਾਲੀ ਢੰਗ ਨਾਲ ਐਡ ਦੇ ਕੇ ਮਸ਼ਹੂਰੀ ਕਰ-ਕਰ ਕੇ ਲੋਕਾਂ ਨੂੰ ਆਪਣੇ ਜਾਲ ਵਿੱਚ ਫਸਾ ਰਿਹਾ ਹੈ ਤੇ ਲੋਕੀਂ ਫਸੀ ਜਾ ਰਹੇ ਹਨ।

ਸਿਤਮ ਦੀ ਹੱਦ ਉਦੋਂ ਹੋ ਜਾਂਦੀ ਹੈ ਜਦੋਂ ਇੱਕ ਸਾਧਾਰਨ ਵਿਅਕਤੀ ਟੀ.ਵੀ ਦੇ ਜਰੀਏ ਨਿੱਤ ਦੀ ਕਰੋੜਾਂ ਦੀ ਕਮਾਈ ਕਰਦਾ ਦਿਸਦਾ ਹੈ ਤੇ ਪੜ੍ਹੇ ਲਿਖੇ ਲੋਕ ਜਿਨ੍ਹਾਂ ਵਿੱਚ ਸਿੱਖ ਵੀ ਦਿਸਦੇ ਹਨ ਉਸ ਨੂੰ ਰੱਬ ਤੋਂ ਵੀ ਵੱਡਾ ਦਰਜਾ ਦਿੰਦੇ ਦੇਖੇ ਜਾ ਸਕਦੇ ਹਨ। ਸਿਰ ਸ਼ਰਮ ਨਾਲ ਝੁੱਕ ਜਾਂਦਾ ਹੈ ਜਦੋਂ ਅਜੇਹੇ ਸ਼ਰਧਾਲੂਆਂ ਵਲੋਂ ਉਸ ਅਖੌਤੀ ਬਾਬੇ ਦੀ ਤਾਰੀਫ ਵਿੱਚ ਅਜੇਹੇ ਵਿਸ਼ੇਸ਼ਣ ਸੁਣੀਦੇ ਹਨ ਜੋ ਕਦੀ ਅਜੇਹੇ ਸ਼ਰਧਾਲੂਆਂ ਨੇ ਰੱਬ ਲਈ ਨਾ ਵਰਤੇ ਹੋਣ। ਉਸੀ ਤੀਜੀ ਅੱਖ ਵਾਲੇ ਬਾਬੇ ਦਾ ਭਾਂਡਾ ਫੁੱਟ ਗਿਆ ਤੇ ਰੱਬ ਮੰਨਣ ਵਾਲੇ ਸ਼ਰਧਾਲੂ ਵੀ ਹੁਣ ਉਸ ਦੇ ਖਿਲਾਫ ਕੇਸ ਦਰਜ਼ ਕਰਵਾ ਰਹੇ ਹਨ।

ਝੂਠ ਹਮੇਸ਼ਾ ਝੂਠ ਹੀ ਰਹਿੰਦਾ ਹੈ, ਪਾਖੰਡ ਦਾ ਖੁਲਾਸਾ ਵੀ ਇੱਕ ਨਾ ਇੱਕ ਦਿਨ ਜਰੂਰ ਹੋਣਾ ਹੁੰਦਾ ਹੈ। ਮੀਡੀਆ ਇੱਕ ਅਹਿਮ ਰੋਲ ਅਦਾ ਕਰਦਾ ਹੈ। ਜਦੋਂ ਕਿਸੇ ਦੀ ਗੁੱਡੀ ਚੜ੍ਹਦੀ ਹੈ ਤਾਂ ਅਸਮਾਨ ਵਿੱਚ ਪੁੱਜਦੀ ਕਰ ਦਿੰਦਾ ਹੈ ਤੇ ਜਦੋਂ ਬਾਜ਼ੀ ਪੁੱਠੀ ਪੈਣ ਲੱਗਦੀ ਹੈ ਤਾਂ ਇਹੀ ਮੀਡੀਆ ਅਗਲੀਆਂ ਪਿਛਲੀਆਂ ਕਸਰਾਂ ਕੱਢ ਦਿੰਦਾ ਹੈ। ਬੜੇ ਬਾਬੇ, ਅਰਬਪਤੀ ਹੋਏ, ਮੀਡੀਏ ਨੇ ਗੁਣਗਾਣ ਕੀਤੇ ਤੇ ਉਹਨਾਂ ਦੀ ਜਦੋਂ ਪੋਲ ਖੁੱਲ੍ਹੀ, ਪਾਪ ਦਾ ਭਾਂਡਾ ਫੁੱਟਿਆ ਤਾਂ ਉਹਨਾਂ ਦੇ ਪੋਤੜੇ ਤੱਕ ਫਰੋਲ ਕੇ ਰੱਖ ਦਿੱਤੇ।

ਇਹਨਾਂ ਪਾਖੰਡੀਆਂ, ਬਾਬਿਆਂ, ਡੇਰੇਦਾਰਾਂ, ਤਾਂਤਰਿਕਾਂ ਵਿੱਚ ਛੋਟੇ ਮੋਟੇ ਸਾਰੇ ਹੀ ਆਉਂਦੇ ਹਨ ਤੇ ਨਿੱਤ ਦਿਹਾੜੇ ਅਖਬਾਰਾਂ ਦੀਆਂ ਸੁਰਖੀਆਂ, ਟੀ.ਵੀ ਚੈਨਲਾਂ ਦੇ ਲੱਛੇਦਾਰ ਟੋਟਕਿਆ ਵਿੱਚ ਇਹਨਾਂ ਦੀਆਂ ਕਰਤੂਤਾਂ, ਪਾਖੰਡਾਂ, ਠੱਗੀ-ਠੋਰੀਆਂ ਨੂੰ ਸ਼ਰੇਆਮ ਨਸ਼ਰ ਕੀਤਾ ਜਾਂਦਾ ਹੈ, ਰਿਹਾ ਹੈ ਤੇ ਰਹੇਗਾ ਵੀ ਕਿਉਂਕਿ ਇਸ ਹਮਾਮ ਵਿੱਚ ਉਪਰੋਕਤ ਕੈਟਾਗਿਰੀ ਦੇ ਸਾਰੇ ਬਾਬੇ ਆਦਿ ਨੰਗੇ ਹਨ। ਕਈਆਂ ਦੇ ਖਿਲਾਫ ਬਲਾਤਕਾਰ, ਬਲੈਕਮੇਲਿੰਗ, ਸਮਗਲਿੰਗ, ਠੱਗੀ ਆਦਿ ਮਸਲੇ ਅਦਾਲਤਾਂ ਵਿੱਚ ਚੱਲ ਰਹੇ ਹਨ ਤੇ ਕਈਆਂ ਨੂੰ ਸਜ਼ਾ ਮਿਲ ਵੀ ਚੁੱਕੀ ਹੈ ਫਿਰ ਵੀ ਅਜੇਹੀਆਂ ਖਬਰਾਂ ਨੂੰ ਠੱਲ ਨਹੀਂ ਪਈ।

ਇੱਕ ਪਾਸਾ ਹੈ ਜੇ ਦੂਜੇ ਪਾਸੇ ਦੇਖਿਆ ਜਾਵੇ ਤਾਂ ਇਹਨਾਂ ਠੱਗਾਂ, ਪਾਖੰਡੀਆਂ ਦੇ ਬਿਜਨੈਸ ਵਿੱਚ ਵਾਧਾ ਕਰਨ ਵਾਲੇ ਵੀ ਅਸੀਂ ਲੋਕ ਹੀ ਹਾਂ। ਦੁਨੀਆਂ ਕਿਥੇ ਦੀ ਕਿਥੇ ਪੁੱਜ ਗਈ, ਸਾਇੰਸ ਨੇ ਕਿੰਨੀ ਤਰੱਕੀ ਕਰ ਲਈ ਪਰ ਦੁੱਖ ਨਾਲ ਲਿਖਣਾ ਪੈ ਰਿਹਾ ਹੈ ਕਿ ਭਾਰਤੀ ਲੋਕ ਅੱਜ ਵੀ ਉਥੇ ਹੀ ਖੜ੍ਹੇ ਹਨ ਜਿਥੇ ਸਦੀਆਂ ਪਹਿਲਾਂ ਸਨ।

*ਬਾਕੀ ਸਫਾ 28 'ਤੇ*

ਲੜੀਵਾਰ

ਦੂਜੀ ਕਿਸ਼ਤ

# ਮੇਰਾ ਅਤੇ ਸਾਧੂ ਦਯਾ ਨੰਦ ਦਾ ਸੰਬਾਦ

ਗੁਰਪੁਰ ਨਿਵਾਸੀ ਭਾਈ ਦਿੱਤ ਸਿੰਘ ਜੀ ਗਿਆਨੀ



*ਪਾਠਕਾਂ ਵਲੋਂ "ਮੇਰਾ ਤੇ ਸਾਧੂ ਦਯਾ ਨੰਦ ਦਾ ਸੰਬਾਦ" ਨਾਮੀ ਪੁਸਤਕ ਪ੍ਰਤੀ ਜੋਰਦਾਰ ਮੰਗ ਕੀਤੀ ਜਾਂਦੀ ਸੀ ਕਿ ਇਸ ਨੂੰ ਲੜੀਵਾਰ ਭਾਈ ਦਿੱਤ ਸਿੰਘ ਪੱਤ੍ਰਿਕਾ ਵਿੱਚ ਪ੍ਰਕਾਸ਼ਿਤ ਕੀਤਾ ਜਾਵੇ। ਇਸੇ ਮੰਗ ਦੇ ਤਹਿਤ ਜੂਨ 2012 ਦੇ ਅੰਕ ਵਿੱਚ ਪਹਿਲੀ ਕਿਸਤ ਅਤੇ ਇਸ ਅੰਕ ਵਿੱਚ ਦੂਜੀ ਕਿਸਤ ਪੇਸ਼ ਕੀਤੀ ਗਈ ਹੈ। ਇਸ ਪੁਸਤਕ ਰਾਹੀਂ ਗਿਆਨੀ ਜੀ ਦੀ ਵਿਦਵਤਾ ਅਤੇ ਅਥਾਹ ਗਿਆਨ ਪ੍ਰਾਪਤੀ ਬਾਰੇ ਪਤਾ ਚਲਦਾ ਹੈ। ਭਾਵੇਂ ਇਹ ਪੁਸਤਕ ਇਸ ਸੰਬਾਦ ਤੋਂ ਬਾਅਦ ਲਿਖੀ ਗਈ ਸੀ ਪਰ ਇਸ ਦੀ ਚਰਚਾ ਚਾਰੇ ਪਾਸੇ ਹੋਣ ਲੱਗ ਪਈ ਸੀ ਤੇ ਆਖਰ ਉਹਨਾਂ ਨੇ ਇਸ ਨੂੰ ਪੁਸਤਕ ਦਾ ਰੂਪ ਦਿੱਤਾ। ਪਾਠਕਾਂ ਦੇ ਹੁੰਗਾਰੇ ਦੀ ਉਡੀਕ ਵਿੱਚ ........*

ਮੁੱਖ ਸੰਪਾਦਕ

## ਦੂਸਰਾ ਸ਼ਾਸਤ੍ਰਾਰਥ:-

*ਦੋਹਿਰਾ:-*

*ਦਸਮ ਗੁਰੂ ਕਰਣਾ ਨਿਧੀ ਖਲ ਖੰਡਣ ਜਗਰਾਜ*
*ਸੋ ਸਦ ਹੀ ਨਿਜ ਹਾਥ ਦੇ ਰਾਖੇ ਬ੍ਰਿਦ ਕੀ ਲਾਜ॥1॥*
*ਨਾਲ ਸਾਧ ਦੇ ਦੂਸਰਾ ਜੋ ਮੇਰਾ ਤਕਰਾਰ।*
*ਹੋਇਆ ਸੀ ਜੋ ਸੱਜਨੋਂ ਸੁਨੀਏ ਨਾਲ ਪਯਾਰ॥2॥*
*ਵੇਦਾਂ ਨੂੰ ਸੀ ਆਖਦੇ ਹਨ ਈਸ਼ਵਰ ਦੇ ਵਾਕ।*
*ਉਸ ਦਾ ਖੰਡਨ ਮੈਂ ਕਰਿਆ ਖੋਲੂ ਭਰਮ ਦੇ ਤਾਕ॥3॥*

*ਭਾਵ:-*

ਥੋੜੇ ਹੀ ਦਿਨਾਂ ਮਗਰੋਂ ਸਵਾਮੀ ਜੀ ਉਸ ਬਾਗ ਵਿਚੋਂ ਡਾਕਟਰ ਰਹੀਮ ਖਾਂ ਸਾਹਿਬ ਦੀ ਕੋਠੀ ਵਿੱਚ ਆ ਗਏ, ਅਰ ਉਹ ਕੋਠੀ ਹਸਪਤਾਲ ਦੇ ਪਿੱਛੇ ਸੀ ਜਿਥੇ ਅੱਜ ਕੱਲ "ਵੈਟਰੇਨਰੀ ਕਾਲਜ" ਅਰਥਾਤ ਘੋੜਿਆਂ ਦੇ ਇਲਾਜ ਦਾ ਮਦਰੱਸਾ ਸੀ।

ਇਸ ਜਗ੍ਹਾ ਪਰ ਸੁਆਮੀ ਜੀ ਨੇ ਉਤਰ ਪ੍ਰਸ਼ਨ ਦਾ ਪ੍ਰਬੰਧ ਇਸ ਪ੍ਰਕਾਰ ਕੀਤਾ ਅਸੀਂ ਤਿੰਨ ਦਿਨ ਵੱਖਯਾਨ ਦਿਆ ਕਰਾਂਗੇ, ਅਰ ਚੌਥਾ ਦਿਨ ਲੋਗਾਂ ਦੇ ਉਤਰ ਪ੍ਰਸ਼ਨ ਵਾਸਤੇ ਰੱਖਯਾ ਜਾਏਗਾ, ਪਰੰਤੂ ਹਰ ਇਕ ਪ੍ਰਸ਼ਨ ਕਰਤਾ ਨੂੰ ਇਹ ਬਾਤ ਯਾਦ ਰੱਖਨੀ ਹੋਵੇਗੀ ਕਿ ਉਹ ਉਸੇ ਪ੍ਰਸੰਗ ਪਰ ਉੱਤਰ ਪ੍ਰਸ਼ਨ ਕਰ ਸਕਦਾ ਹੈ ਜਿਸ ਵਿੱਚ ਸਾਡਾ ਵੱਖਯਾਨ ਹੋਵੇਗਾ ਉਸ ਤੇ ਉਲੰਘ ਕੇ ਕੋਈ ਬਾਤ ਭੀ ਨਹੀਂ ਆਖ ਸਕੇਗਾ।

ਇਤਨੀ ਪ੍ਰਤੱਗਯਾ ਕਰਕੇ ਤਦ ਉਨ੍ਹਾਂ ਨੇ ਅਪਨਾ ਵੱਖਯਾਨ ਵੇਦਾਂ ਦੇ ਈਸ਼ਟਵੀਜ ਹੋਨ ਪਰ ਦੇਨਾ ਅਰੰਭ ਕੀਤਾ, ਅਰ ਲੋਗਾਂ ਪਰ ਇਹ ਸਾਬਤ ਕਰਨਾ ਚਾਹਿਆ ਕਿ ਵੇਦ ਪੌਰਖੇਯ ਅਰਥਾਤ ਮਨੁੱਖਾਂ ਦੇ ਕੀਤੇ ਹੋਏ ਨਹੀਂ ਕਿੰਤੂ ਈਸ਼ਵਰ ਰਚਤ ਹਨ ਜਿਸ ਤੇ ਇਨ੍ਹਾਂ ਨੂੰ ਈਸ਼ਵਰ ਦੀ ਬਾਣੀ ਸਮਝ ਕੇ ਮੰਨਨਾ ਜੋਗ ਹੈ ਅਤੇ ਇਹ ਈਸ਼ਵਰ ਦਾ ਗਯਾਨ ਹਨ।

ਅਪਨੇ ਇਸ ਕਥਨ ਦੇ ਸਿੱਧ ਕਰਨ ਲਈ ਉਨ੍ਹਾਂ ਨੇ ਇਹ ਯੁਕਤੀ ਕਥਨ ਕੀਤੀ ਜਿਸ ਨਾਲ ਉਹ ਸਾਬਤ ਕਰਨਾ ਚਾਹੁੰਦੇ ਸੇ ਕਿ ਵੇਦ ਮਨੁੱਖ ਰਚਤ ਨਹੀਂ, ਜਿਸ ਤੇ ਕਹਿਨ ਲੱਗੇ ਕਿ ਸ੍ਰਿਸ਼ਟੀ ਦੇ ਆਦਿਕਾਲ ਵਿੱਚ ਚਾਰ ਰਿਖੀ ਪੈਦਾ ਹੋਏ ਸਨ ਜਿਨ੍ਹਾਂ ਦੇ ਅਗਨੀ, ਵਾਯੂ, ਆਦਿਤ ਅਤੇ ਅੰਗਰਾ ਨਾਮ ਸਨ, ਅਰ ਇਨ੍ਹਾਂ ਹੀ ਚਾਰ ਰਿਖੀਆਂ ਦੁਆਰੇ ਈਸ਼ਵਰ ਨੇ ਵੇਦਾਂ ਨੂੰ ਰਚਯਾ ਹੈ ਚਾਰੇ ਰਿਖੀਆਂ ਨੂੰ ਜੋ ਈਸ਼ਵਰ ਦਾ ਗਯਾਨ ਉਤਰਦਾ

ਰਿਹਾ ਸੋਈ ਉਹ ਅਪਨੇ ਅਨੁਭਵ ਦੁਆਰਾ ਇਕੱਤ੍ਰ ਰਹੇ, ਜਿਸ ਤੇ ਇਹ ਚਾਰੇ ਵੇਦ ਬਨ ਗਏ।

ਸੁਆਮੀ ਜੀ ਦਾ ਇਹ ਕਥਨ ਭਾਵੇਂ ਕੋਈ ਨਮੀ ਬਾਤ ਨਹੀਂ ਸੀ, ਕਿਉਂਕਿ ਮਨੂੰ ਸਿੰਮ੍ਰਤੀ ਦੇ ਪਹਿਲੇ ਅਧਯਾਇ ਵਿੱਚ ਮਨੂੰ ਜੀ ਨੇ ਭੀ ਏਹੋ ਕਥਨ ਕੀਤਾ ਹੈ, ਹਾਂ ਮਨੂੰ ਸਿੰਮ੍ਰਤੀ ਨਾਲੋਂ ਸੁਆਮੀ ਦੇ ਕਥਨ ਦਾ ਇਤਨਾ ਵਿਰੋਧ ਜ਼ਰੂਰ ਹੈ ਜੋ ਮਨੂੰ ਜੀ ਤਿੰਨ ਵੇਦ ਆਖਦੇ ਹਨ ਅਤੇ ਸਾਧੂ ਜੀ ਨੇ ਚਾਰ ਕਥਨ ਕੀਤੇ ਹਨ, ਪ੍ਰੰਤੂ ਸਾਧੂ ਜੀ ਦਾ ਇਹ ਕਥਨ ਨਵਾਂ ਇਸ ਵਾਸਤੇ ਪਰਤੀਤ ਹੁੰਦਾ ਸੀ, ਜੋ ਉਸ ਸਮਯ ਪੰਜਾਬ ਵਿਚ ਇਤਨਾ ਵਿਦਯਾ ਦਾ ਪ੍ਰਚਾਰ ਨਹੀਂ ਸਾ ਜੇਹਾ ਕੁ ਅੱਜ ਕੱਲ ਹੈ ਇਸ ਵਾਸਤੇ ਲੋਗਾਂ ਨੂੰ ਇਹ ਖਯਾਲ ਇਕ ਨਵਾਂ ਪ੍ਰਤੀਤ ਹੁੰਦਾ ਸਾ ਜਿਸ ਤੇ ਆਖਦੇ ਸਨ ਕਿ ਵੇਖੋ ਜੀ ਸੁਆਮੀ ਮਹਾਰਾਜ ਕੈਸੇ ਵਿਦਵਾਨ ਹਨ ਜੋ ਵੇਦਾਂ ਦਾ ਇਲਹਾਮ ਚਾਰ ਰਿਖੀਆਂ ਪਰ ਉਤਰਿਆ ਦਸਦੇ ਹਨ ਅਤੇ ਅੱਜ ਤਕ ਸਭ ਲੋਗ ਭੁਲੇ ਹੋਏ ਸੇ ਜੋ ਬ੍ਰਹਮਾ ਨੂੰ ਹੀ ਵੇਦਾਂ ਦਾ ਕਰਤਾ ਮੰਨਦੇ ਸਨ ਕਿਉਂਕਿ ਲੋਗਾਂ ਨੂੰ ਇਹ ਖਬਰ ਨਹੀਂ ਸੀ ਕਿ ਬ੍ਰਹਮਾ ਨੂੰ ਹੀ "ਹਿਰਨ ਗਰਭ" ਆਖ ਕੇ ਮਨੂੰ ਜੀ ਨੇ ਭੀ ਵੇਦਾਂ ਦਾ ਕਰਤਾ ਵਰਨਨ ਕੀਤਾ ਹੈ।

*ਦੋਹਿਰਾ:-*

*ਜਿਵੇਂ ਭੜੋਲਾ ਚੌਧਰੀ ਉਜੜ ਖੇੜੇ ਵਿੱਚ।*
*ਤਿਉ ਵਿਦਯਾ ਤੇ ਹੀਨ ਨਰ ਲਏ ਸੁਆਮੀ ਖਿੱਚ॥4॥*
*ਵਾਹਿ ਵਾਹਿ ਸਭ ਕਹਿ ਰਹੇ ਅਰ ਕਰਕੇ ਵਿਸਵਾਸ।*
*ਆਖਨ ਉਤਰੇ ਵੇਦ ਸਨ ਚਾਰੇ ਰਿਖੀਆਂ ਪਾਸ॥5॥*
*ਦਿਵਸ ਤਿੰਨ ਪੂਰੇ ਭਏ ਦਿੰਦਯਾਂ ਜਦ ਵਖਯਾਨ।*
*ਚੌਥੇ ਦਿਨ ਦੇ ਵਾਸਤੇ ਲੱਗੇ ਏਹ ਸੁਣਾਨ॥6॥*

*ਚੌਪਈ:-*

*ਸਭਨਾਂ ਨੂੰ ਇਹ ਕਿਹਾ ਸੁਨਾਇ।*
*ਜਿਸ ਨੂੰ ਸੰਸਾ ਇਸ ਵਿੱਚ ਕਾਇ॥*
*ਸੋ ਹੋਕਰ ਮਨ ਵਿੱਚ ਕਰਾਰਾ।*
*ਸੁਆਮੀ ਢਿਗ ਆ ਕਰੇ ਉਚਾਰਾ॥*
*ਭਲਕੇ ਪੰਜ ਬਜੇ ਦੇ ਨਾਲ।*
*ਉਤ੍ਰ ਪ੍ਰਸ਼ਨ ਕਰੇ ਸੰਭਾਲ॥*
*ਪਰ ਓਹ ਹੋਕਰ ਆਏ ਤਕੜਾ।*
*ਯੁਕਤੀ ਵਿੱਚ ਨਾ ਜਾਏ ਪਕੜਾ॥*
*ਨਾਲ ਸੁਆਮੀ ਕਰਨੀ ਗੱਲ।*
*ਵੱਡੀ ਮਾਰਨੀ ਹੈ ਇੱਕ ਮੱਲ॥*
*ਵਡੇ ਵਡੇ ਪੰਡਤ ਜੋ ਗਹਰੇ।*
*ਇਸਦੇ ਸਨਮੁਖ ਕੋਇ ਨ ਠਹਰੇ॥*
*ਸਭ ਡਰ ਜਾਂਦੇ ਇਸ ਦੇ ਅਗੇ।*
*ਸ਼ੇਰ ਦੇਖ ਜਿਉਂ ਕੰਬਨ ਢੱਗੇ॥*
*ਇਸ ਤਰ੍ਹਾਂ ਦਾ ਚਰਚਾ ਹੋਇਆ।*
*ਸਭ ਨੇ ਧੀਰਜ ਮਨ ਦਾ ਖੋਇਆ॥7॥*

*ਭਾਵ:-*

ਤੀਸਰੇ ਦਿਨ ਸੰਧਯਾ ਵੇਲੇ ਵੱਖਯਾਨ ਬੰਦ ਕਰਕੇ ਆਖਯਾ ਕਿ ਜਿਸ ਪੁਰਖ ਨੂੰ ਇਸ ਵਿੱਚ ਕੁਝ ਸ਼ੰਕਾ ਹੈ ਸੋ ਉੱਤਰ ਪ੍ਰਸ਼ਨ ਕੱਲ ਨੂੰ ਏਸੇ ਵੇਲੇ ਆ ਕੇ ਕਰ ਸਕਦਾ ਹੈ। ਇਤਨਾ ਸੁਣਕੇ ਸਾਰੇ ਲੋਗ ਆਪੋ ਆਪਨੇ ਘਰਾਂ ਨੂੰ ਚਲੇ ਗਏ, ਅਤੇ ਮੈਂ ਭੀ ਆਪਣੇ ਸੱਜਨਾਂ ਸਮੇਤ ਡੇਰੇ ਆਇਆ॥

ਉਸ ਸਮਯ ਬੈਠ ਕੇ ਬਾਤਾਂ ਕਰਦੇ ਕਰਦੇ ਭਾਈ ਜਵਾਹਰ ਸਿੰਘ ਸਾਹਿਬ ਨੇ ਮੈਨੂੰ ਆਖਯਾਂ ਕਿ ਅੱਛਾ ਹੋਵੇ ਜੇ ਤੁਸੀਂ ਇਸ ਸਾਧੂ ਨਾਲ ਉਤਰ ਪ੍ਰਸ਼ਨ ਕਰੋ ਅਤੇ ਇਸ ਦੇ ਪੱਖ ਦਾ ਖੰਡਨ ਕਰੋ, ਜਿਸ ਨੂੰ ਸੁਨ ਕੇ ਮੈਂ ਅੰਗੀਕਾਰ ਕੀਤਾ ਅਤੇ ਆਖਯਾ ਕਿ ਕਲ ਨੂੰ ਜ਼ਰੂਰ ਇਨ੍ਹਾਂ ਨਾਲ ਪ੍ਰਸ਼ਨ ਉਤਰ ਕਰਾਂਗਾ॥

*ਦੋਹਿਰਾ:-*

*ਭਾਈ ਸਾਹਿਬ ਨੇ ਕਹੀ ਸੁਨੋ ਮੀਤ ਮਨ ਲਾਇ॥*
*ਨਾਲ ਸਾਧ ਦੇ ਬੋਲਨਾ ਸੌਖੀ ਬਾਤ ਨ ਕਾਇ॥8॥*

*ਭਾਵ:-*

ਭਾਈ ਜਵਾਹਰ ਸਿੰਘ ਜੀ ਹੁਰਾਂ ਨੇ ਮੇਰੇ ਇਸ ਇਕਰਾਰ ਨੂੰ ਸੁਨਕੇ ਆਖਯਾ ਕਿ ਪ੍ਰਸ਼ਨ ਉੱਤਰ ਕਰਨਾ ਤਾਂ ਕੋਈ ਵੱਡੀ ਬਾਤ ਨਹੀਂ ਹੈ ਪਰੰਤੂ ਇਸ ਸਾਧੂ ਨੂੰ ਰੋਜ਼ ਦੇ ਬੋਲਨ ਕਰਕੇ ਪੂਰਾ ਪੂਰਾ ਅਭਯਾਸ ਹੋ ਰਿਹਾ ਹੈ ਅਰ ਚਰਚਾ ਦਾ ਢੰਗ ਚੰਗਾ ਜਾਨਦਾ ਹੈ, ਇਸ ਵਾਸਤੇ ਤੁਸੀਂ ਇਤਨਾ ਯਾਦ ਰਖਨਾ ਕਿ ਕਿਤੇ ਤੁਹਾਨੂੰ ਵੇਦਾਂ ਦੇ ਚੱਕਰ ਵਿੱਚ ਨਾ ਲੈ ਆਵੇ ਕਿਉਂਕਿ ਤੁਸੀਂ ਦੇਖਦੇ ਹੋ ਜੋ ਉਨ੍ਹਾਂ ਦੇ ਬੋਲਨੇ ਵਿੱਚ ਕਿਸ ਤਰ੍ਹਾਂ ਦੇ ਦਾਓ ਪੇਚ ਹੁੰਦੇ ਹਨ॥

*ਦੋਹਿਰਾ:-*

*ਤਦ ਮੈਂ ਹਸ ਕੇ ਆਖਯਾ ਮੈਨੂੰ ਡਰ ਨਾ ਕੁੱਝ।*
*ਸਾਰੀ ਘੁੰਡੀ ਓਸ ਦੀ ਮੈਂ ਲੀਤੀ ਹੈ ਬੁੱਝ॥9॥*

ਭਾਵ:-

ਮੈਨੂੰ ਰਤਨ ਚੰਦ ਦੇ ਬਾਗ ਵਾਲਾ ਝਗੜਾ ਅਰ ਤਿੰਨ ਦਿਨਾਂ ਦਾ ਇਹ ਵੱਖਯਾਨ ਸੁਨਕੇ ਇਤਨਾ ਮਾਲੂਮ ਹੋ ਗਿਆ ਸਾ ਕਿ ਇਹ ਇਸ ਤਰ੍ਹਾਂ ਉਖੇੜਾਂ ਮਾਰਦੇ ਹਨ, ਅਰ ਅਪਨੇ ਪ੍ਰਤਿ ਪੱਖੀ ਨੂੰ ਕਈ ਤਰ੍ਹਾਂ ਦੀਆਂ ਬਾਤਾਂ ਨਾਲ ਚੱਕ੍ਰਤ ਕਰ ਦੇਂਦੇ ਹਨ, ਜਿਸ ਤੇ ਭਾਈ ਸਾਹਿਬ ਨੂੰ ਆਖਯਾ ਕਿ ਆਪ ਵੇਲੇ ਖੁਦ ਦੇਖੋਗੇ ਜੋ ਕਯਾ ਰੰਗ ਖਿਲੇਗਾ, ਅਰ ਮੈਂ ਆਸ਼ਾ ਰਖਦਾ ਹਾਂ ਕਿ ਉਹ ਮੇਰੇ ਪ੍ਰਸ਼ਨਾਂ ਦੇ ਉਤਰ ਨਹੀਨ ਦੇ ਸਕਨਗੇ, ਇਤਨਾ ਵਿਚਾਰ ਕਰਕੇ ਸਾਰੇ ਆਪੋ ਆਪਨੇ ਸਥਾਨਾਂ ਪਰ ਪਧਾਰ ਗਏ॥

ਰਾਤ ਵੇਲੇ ਬੈਠਕੇ ਮੈਂ ਆਪਨੇ ਚਿੱਤ ਵਿੱਚ ਪ੍ਰਸ਼ਨ ਘੜਨ ਲੱਗਾ ਅਰ ਜੋ ਉਸ ਸਮਯ ਵਿੱਚ ਯਾਦ ਆਏ ਸੋ ਕਾਗਤ ਪਰ ਨੰਬਰ ਵਾਰ ਲਿਖ ਲੀਤੇ ਅਤੇ ਸੌਂ ਗਿਆ, ਫਿਰ ਪ੍ਰਾਤਾਕਾਲ ਉਠਕੇ ਸਾਰੇ ਸਾਰੇ ਖਯਾਲ ਜੋ ਪੁੱਛਨੇ ਸਨ ਚੰਗੀ ਤਰ੍ਹਾਂ ਲਿਖ ਲੀਤੇ ਅਰ ਆਪਨੇ ਆਪ ਨੂੰ ਤਿਆਰ ਕਰ ਲੀਤਾ॥

ਜਦ ਸੰਧਯਾ ਪਈ ਤਦ ਪੂਰੇ ਵਕਤ ਪਰ ਸੁਆਮੀ ਜੀ ਦੇ ਡੇਰੇ ਪਰ ਪਹੁੰਚੇ ਅਰ ਅੱਗੇ ਕਯਾ ਦੇਖਯਾ ਜੋ ਮੈਦਾਨ ਵਿੱਚ ਦਰੀਆਂ ਵਿਛੀਆਂ ਹੋਈਆਂ ਹਨ ਜਿਸ ਦੇ ਵਿਚਕਾਰ ਇਕ ਮੇਜ ਅਰ ਉਸਦੇ ਆਮੋ ਸਾਮ੍ਹਨੇ ਦੋ ਕੁਰਸੀਆਂ ਡਠੀਆਂ ਹੋਈਆਂ ਖਾਲੀ ਪਈਆਂ ਹਨ, ਹੋਰ ਬਹੁਤ ਸਾਰੇ ਲੋਗ ਆ ਕੇ ਦਰੀਆਂ ਪਰ ਬੈਠਦੇ ਜਾਂਦੇ ਸਨ, ਜਿੰਸ ਤੇ ਥੋੜੇ ਹੀ ਅਰਸੇ ਵਿੱਚ ਬਹੁਤ ਆਦਮੀ ਕੱਠੇ ਹੋ ਗਏ ਅਤੇ ਦੇਖ ਰਹੇ ਸਨ ਕਿ ਪੰਡਤ ਜੀ ਕਦੋਂ ਆਉਂਦੇ ਹਨ॥

ਇਤਨੇਂ ਚਿਰ ਵਿੱਚ ਸਾਧੂ ਜੀ ਆਇ ਗਏ ਜਿਨ੍ਹਾਂ ਨੂੰ ਦੇਖਕੇ ਲੋਗਾਂ ਨੇ ਤਾਲੀਆਂ ਬਜਾਈਆਂ ਅਤੇ ਉਹ ਆਕੇ ਕੁਰਸੀ ਪਰ ਬੈਠ ਗਏ, ਅਤੇ ਬੈਠਦੇ ਸਾਰ ਹੀ ਮੁਖਾਰਬਿੰਦ ਤੇ ਇਹ ਕਥਨ ਕੀਤਾ ਕਿ ਜਿਸ ਕਿਸੇ ਨੂੰ ਸਾਡੇ ਵਖਯਾਨ ਵਿੱਚ ਕੁਛ ਸੰਸਯ ਹੈ ਉਹ ਉਠ ਕੇ ਕੁਰਸੀ ਪਰ ਬੈਠੇ ਜਾਏ ਅਰ ਪ੍ਰਸ਼ਨ ਕਰੇ, ਪ੍ਰੰਤੂ ਉਸ ਨੂੰ ਯਾਦ ਰਖਨਾ ਚਾਹੀਏ ਕਿ ਜੋ ਹਾਰ ਜਾਏਗਾ ਉਸ ਨੂੰ ਕੁਰਸੀ ਤੇ ਉਤਰ ਕੇ ਹੇਠਾਂ ਬੈਠਨਾ ਪਏਗਾ॥

*ਦੋਹਿਰਾ:-*

*ਏਸ ਬਾਤ ਨੂੰ ਸੁਨਦਿਆਂ ਕੰਬ ਗਏ ਸਭ ਲੋਗ।*
*ਕੁਰਸੀ ਉੱਤੋਂ ਹਾਰਕੇ ਗਿਰਨਾ ਜਾਨ ਅਰੋਗ॥10॥*
*ਬਿੜ ਬਿੜ ਸਨ ਦੇਖਦੇ ਇਕ ਦੂਜੇ ਦੀ ਵੱਲ।*
*ਸਨਮੁੱਖ ਹੋ ਕੇ ਸਾਧ ਦੇ ਕਰੇ ਨ ਕੋਈ ਗੱਲ॥11॥*
*ਪਰ ਇੱਕ ਮੁਸਲਮਾਨ ਸੀ ਪੜ੍ਹਿਆ ਖ਼ੂਬ ਕੁਰਾਨ।*
*ਤਿਨ ਇਲਹਾਮੀ ਵੇਦ ਪਰ ਚਾਹੀ ਤਰਕ ਉਠਾਨ॥12॥*

*ਚੌਪਈ:-*

*ਇਤਵਲ ਸੁਆਮੀ ਮੋਟਾ ਭਾਰਾ।*
*ਉਤ ਉਹ ਪਤਲਾ ਮੀਆਂ ਵਿਚਾਰਾ॥*
*ਜਦ ਕੁਰਸੀ ਪਰ ਬੈਠਾ ਆਕੇ।*
*ਕੰਬਨ ਲੱਗਾ ਅਤਿ ਡਰ ਖਾਕੇ॥*
*ਕੁਰਸੀ ਪਰ ਬੈਠਨ ਦੇ ਵੇਲੇ।*
*ਕੰਬਿਆ ਪੌਣ ਨਾਲ ਜਿਉਂ ਕੇਲੇ॥*
*ਹੇਠਾਂ ਲੱਤਾਂ ਥਰ ਥਰ ਡਰਸਨ।*
*ਉਪਰ ਹੱਥ ਨਿਰਤ ਸੀ ਕਰਸਨ॥*
*ਅੱਖਾਂ ਅਗੇ ਧੁੰਦ ਮਚਾਈ।*
*ਐਸੀ ਉਸਨੂੰ ਦਹਸ਼ਤ ਆਈ॥*
*ਏਧਰ ਸੁਆਮੀ ਉਚ ਪੁਕਾਰੇ।*
*ਕਿਉਂ ਕਾਂਪਤ ਹੋ ਬਨੇ ਕਰਾਰੇ॥*
*ਸਾਵਧਾਨ ਹੋਕਰ ਮੁਖ ਬੋਲੋ।*
*ਅਪਨੇ ਮਨ ਦਾ ਪੜਦਾ ਖੋਲੋ।*
*ਕਯਾ ਸ਼ੰਕਾ ਤੁਮਾਰੀ ਹੈ ਭਾਖੋ।*
*ਗੋਪ ਨ ਹਮਰੇ ਆਗੇ ਰਾਖੋ॥13॥*

*ਦੋਹਿਰਾ:-*

*ਕਹੀ ਮੌਲਵੀ ਡਰਦਿਆਂ ਵੇਦ ਨਹੀਂ ਇਲਹਾਮ।*
*ਜਿਸਤੇ ਰਚਨਾ ਇਨ੍ਹਾਂ ਦੀ ਅਹੇ ਪੁਰਖ ਕੋ ਕਾਮ॥14॥*

*ਭਾਵ:-*

ਉਸ ਮੌਲਵੀ ਦੇ ਦਿਲ ਵਿਚ ਕੁਛ ਐਸਾ ਭੈ ਬੈਠ ਗਿਆ ਜੋ ਅੱਛੀ ਤਰ੍ਹਾਂ ਬੋਲ ਭੀ ਨਹੀਂ ਸਕਦਾ ਸੀ ਅਰ ਓੜਕ ਨੂੰ ਜਦ ਬੋਲਯਾ ਤਦ ਏਹੋ ਆਖੀ ਕਿ ਵੇਦ ਇਲਹਾਮੀ ਨਹੀਂ ਹਨ, ਕਿਉਂਕਿ ਇਹ ਆਦਮੀਆਂ ਦੇ ਬਨਾਏ ਹੋਏ ਹਨ॥

*ਦੋਹਿਰਾ:-*

*ਬਾਤ ਮੌਲਵੀ ਦੀ ਸੁਨੀ ਜਦੋਂ ਸਾਧ ਨੇ ਏਹ॥*
*ਨਾਲ ਮਖੌਲ ਉਡਾਇਆ ਕੰਬੀ ਜਿਸਦੀ ਦੇਹ॥15॥*

*ਭਾਵ:-*

ਜਦ ਉਸ ਮੌਲਵੀ ਦੀ ਇਤਨੀ ਬਾਤ ਸੁਨੀ ਤਦ ਸਾਧੂ ਦਯਾਨੰਦ ਜੀ ਨੇ ਉਸਥੋਂ ਇਸ ਤਰ੍ਹਾਂ ਪੁਛਿਆ ਜਿਸਤੇ ਉਹ

ਸ਼ਰਮਿੰਦਾ ਹੋ ਕੇ ਕੰਬਨ ਲਗ ਗਿਆ, ਯਥਾ:-

***ਸਾਧੂ:-*** ਤੇਮ੍ਹਾਰੇ ਮਤ ਮੇਂ ਜਗਤ ਕੋ ਕੌਨ ਬਨਾਤਾ ਹੈ?

***ਮੌਲਵੀ:-*** ਹਮਾਰੀ ਦੀਨੀ ਕਤਾਬ ਮੇਂ ਸਭ ਦਾ ਪੈਦਾ ਕਰਤਾ ਖੁਦਾ ਬਤਲਾਇਆ ਹੈ।

***ਸਾਧੂ:-*** ਤੁਮਕੋ ਇਸ ਦੁਨੀਆਂ ਮੇਂ ਕਿਸਨੇ ਉਤਪੰਨ ਕੀਆ?

***ਮੌਲਵੀ:-*** ਖੁਦਾ ਨੇ?

***ਸਾਧੂ:-*** ਤੁਮਾਰੇ ਸ਼ਰੀਰ ਕੋ ਸੁਖ ਵ ਦੁਖ ਕੌਨ ਦੇਤਾ ਹੈ?

***ਮੌਲਵੀ:-*** ਖੁਦਾ?

***ਸਾਧੂ:-*** ਤੁਮਕੋ ਤੁਰਤਾ ਫਿਰਾਤਾ ਕੌਣ ਹੈ?

***ਮੌਲਵੀ :-*** ਖੁਦਾ?

***ਸਾਧੂ:-*** ਫਿਰ ਬੁਰੇ ਕਾਮੋਂ ਕਾ ਕਰਾਨੇ ਵਾਲਾ ਤੋ ਖੁਦਾ ਨਾ ਹੂਆ ਜਿਸਤੇ ਤੁਮ੍ਹਾਰਾ ਯਹ ਕਹਿਨਾ ਕਿ ਉਸ ਕੀ ਆਗਯਾ ਸੇ ਬਿਨਾਂ ਏਕ ਜ਼ਰਰਾ ਭੀ ਨਹੀਂ ਹਿਲਤਾ ਸੋ ਮਿੱਥਯਾ ਹੂਆ?

***ਮੌਲਵੀ:-*** ਘਬਰਾ ਕਰ ਕਹਨੇ ਲਗਾ ਕਿ ਮੇਰਾ ਮਤਲਬ ਯਹ ਹੈ ਕਿ ਜੋ ਕੁਛ ਹਮ ਕਰਤੇ ਹੈਂ ਖੁਦਾ ਹੀ ਹਮ ਸੇ ਕਰਾਤਾ ਹੈ।

***ਸਾਧੂ:-*** ਯਹ ਤੋ ਵਹੀ ਬਾਤ ਹੈ ਪ੍ਰੰਤੂ ਹਮ ਦੁਰਜਨ ਤੋਸ਼ ਨਯਾਇ ਸੇ ਜੇ ਮਾਨ ਭੀ ਲੇਂ ਤੋ ਭੀ ਹਮ ਕੋ ਬਤਾਓ ਜੋ ਤੁਮ ਕੋ ਚਲਾਤਾ ਫਿਰਾਤਾ ਕੌਨ ਹੈ?

***ਮੌਲਵੀ:-*** ਖੁਦਾ?

***ਸਾਧੂ:-*** ਤੁਮ ਕੋ ਖਲਾਤਾ ਕੌਨ ਹੈ?

***ਮੌਲਵੀ:-*** ਖੁਦਾ।

***ਸਾਧੂ:-*** ਮਾਲੂਮ ਹੋਤਾ ਹੈ ਕਿ ਖੁਦਾ ਤੁਮ ਕੋ ਏਕ ਖ਼ਿਦਮਤਗਾਰ ਮਿਲ ਗਿਆ ਹੈ ਜੋ ਤੁਮ੍ਹਾਰੀ ਇਸ ਤਰ੍ਹਾਂ ਖ਼ਿਦਮਤ ਕਰਤਾ ਹੈ, ਖੈਰ ਤੁਮ ਯਹ ਤੋਂ ਬਤਾਓ ਜੋ ਤੁਮ ਕੋ ਕਪੜੇ ਕੌਨ ਪਹਨਾਤਾ ਹੈ?

***ਮੌਲਵੀ:-*** ਖੁਦਾ।

***ਸਾਧੂ:-*** ਤੁਮ ਕੋ ਹਗਾਤਾ ਕੌਨ ਹੈ?

***ਮੌਲਵੀ:-*** ਚੁਪ।

***ਸਾਧੂ:-*** ਕਹ ਦੋ ਕਿ ਖੁਦਾ।

***ਦੋਹਿਰਾ:-***

***ਜਦ ਇਹ ਆਖੀ ਸਾਧ ਨੇ ਉਸ ਨੂੰ ਖ਼ੂਬ ਸੁਨਾਇ।***
***ਸੁਨਨੇ ਹਾਰੇ ਸਰਬ ਹੀ ਹੱਸੇ ਹਿੜ ਹਿੜਾਇ॥16॥***

***ਭਾਵ:-***

ਜਦ ਇਸ ਮਖੌਲ ਵਾਲੀ ਬਾਤ ਹੈ ਸਭ ਲੋਗਾਂ ਨੇ ਸੁਨਿਆ ਤਦ ਸਾਰੇ ਖਿੜ ਖਿੜਾ ਹੱਸ ਪਏ ਅਰ ਸੁਆਮੀ ਜੀ ਨੇ ਜਦ ਦੂਜੀ ਵੇਰ ਉਸ ਦੀ ਵਲ ਤਕ ਕੇ ਕਿਹਾ ਕਿ "ਕਹਿ ਦੋ ਖ਼ੁਦਾ" ਇਸ ਪਰ ਲੋਗਾਂ ਨੂੰ ਤਾਲੀਆਂ ਮਾਰੀਆਂ ਅਰ ਉਹ ਸ਼ਰਮਿੰਦਾ ਹੋ ਗਿਆ ਜਿਸ ਨੂੰ ਫਿਰ ਆਖਯਾ ਕਿ ਕੁਰਸੀ ਤੇ ਹੇਠ ਉਤਰ ਜਾਓ ਤੁਮ ਕੋ ਕੁਛ ਨਹੀਂ ਆਤਾ, ਤਦ ਉਹ ਬਸ਼ਰਮ ਹੋ ਕੇ ਦਰੀ ਪਰ ਹੋ ਬੈਠਾ।

***ਦੋਹਿਰਾ:-***

***ਖਾਲੀ ਕੁਰਸੀ ਹੋ ਗਈ ਕਿਹਾ ਸਾਧੂ ਨੇ ਫੇਰ।***
***ਆਓ ਕੋਈ ਹੋਰ ਹੁਣ ਮਨ ਵਿਚ ਹੋਇ ਦਲੇਰ॥17॥***

***ਭਾਵ:-***

ਜਦ ਉਸ ਸ਼ਰਮ ਖਾਕੇ ਹੇਠਾਂ ਬੈਠਾ ਤਦ ਦਯਾਨੰਦ ਜੀ ਨੇ ਫਿਰ ਉੱਚੀ ਆਵਾਜ਼ ਨਾਲ ਕਿਹਿਆ ਕਿ ਹੁਣ ਕੋਈ ਹੋਰ ਉਠੋ, ਜਿਸ ਪਰ ਇਕ ਲਾਹੌਰੀ ਪੰਡਤ ਮੱਥੇ ਨੂੰ ਵੱਡੇ ਟਿੱਕੇ ਲਗਾਏ ਹੋਏ ਉਠਯਾ ਅਰ ਬੈਠ ਕੇ ਸੰਸਕ੍ਰਿਤ ਵਿੱਚ ਬੋਲਨ ਲੱਗਾ ਜਿਸ ਨੂੰ ਸਾਧੂ ਜੀ ਨੇ ਆਖਿਆ ਕਿ ਤੁਮ ਸੰਸਕ੍ਰਿਤ ਨਹੀਨ ਬੋਲ ਸਕੋਗੇ, ਇਸ ਲੀਏ ਭਾਸ਼ਾ ਮੇਂ ਬੋਲੋਂ, ਇਤਨੀ ਬਾਤ ਪਰ ਭੀ ਉਹ ਭੀ ਸ਼ਰਮਿੰਦਾ ਹੋ ਗਿਆ ਅਰ ਚੁਪ ਕਰਕੇ ਹੇਠਾਂ ਬੈਠ ਗਿਆ, ਇਸ ਪਰ ਫਿਰ ਲੋਗਾਂ ਨੇ ਤਾਲੀਆਂ ਮਾਰੀਆਂ।

***ਦੋਹਿਰਾ:-***

***ਮੇਰੀ ਵਾਰੀ ਤੀਸਰੀ ਆਇ ਗਈ ਫਿਰ ਮੀਤ।***
***ਸੁਣ ਲਓ ਸਾਧੂ ਨਾਲ ਮੈ ਕੀਤੀ ਜੋਇ ਪਰੀਤ॥18॥***

***ਭਾਵ:-***

ਜਦ ਸਾਧੂ ਜੀ ਨੇ ਤੀਜੀ ਵੇਰ ਫਿਰ ਆਖਯਾ ਕਿ ਕੋਈ ਹੋਰ ਉਠੋ ਤਦ ਮੈਂ ਓਸੇ ਵੇਲੇ ਖੜਾ ਹੋ ਗਿਆ, ਅਰ ਕੁਰਸੀ ਦੇ ਪਾਸ ਜਾ ਕੇ ਬੋਲਯਾ ਕਿ ਸੁਆਮੀ ਜੀ ਨੂੰ ਯਾਦ ਰਹੇ ਜੋ ਮੇਰਾ ਮੁਕਾਬਲਾ ਅਜੇਹਾ ਨਹੀਂ ਹੈ ਜੇਹਾ ਕਿ ਹੋਰਨਾਂ ਦਾ ਹੋਇਆ ਹੈ ਕਿੰਤੂ ਆਪ ਨੂੰ ਅੱਛੀ ਤਰ੍ਹਾਂ ਖਯਾਲ ਰਹੇ ਕਿ ਅੱਜ ਇਕ ਥੋਂ ਇਕ ਹੋ ਜਾਣੀ ਹੈ, ਅਰ ਮੇਰਾ ਪੱਖ ਵੇਦਾਂ ਦੇ ਈਸ਼ਵਰੀ ਹੋਣ ਦੇ ਖੰਡਨ ਪਰ ਹੋਵੇਗਾ ਜਿਸ ਤੇ ਸੁਆਮੀ ਜੀ ਦਾ ਧਰਮ ਹੈ ਜੋ ਮੇਰੇ ਇਸ ਕਥਨ ਨੂੰ ਖੰਡਨ ਕਰੇ ਅਤੇ ਅਪਨੀ ਯੁਕਤੀਆਂ ਨਾਲ ਵੇਦਾਂ ਨੂੰ ਈਸ਼ਵਰੀਯ ਸਾਬਤ ਕਰੇ ਮੇਰੀ ਇਸ ਦਲੇਰੀ ਵਾਲੀ ਬਾਤ ਨੂੰ ਸੁਨਦੇ ਸਾਰ ਸਭ ਲੋਗ ਚੁਪ ਚਾਪ ਹੋ ਗਏ ਅਰ ਸਾਡੇ ਦੋਨਾਂ ਵਲ

ਤੱਕਨ ਲੱਗੇ।

*ਦੋਹਿਰਾ:-*

***ਸੁਣਕੇ ਮੇਰੀ ਬਾਤ ਨੂੰ ਸਮਝਿਆ ਮਨ ਵਿੱਚ ਸਾਧ।***
***ਇਹ ਤਾਂ ਕੋਈ ਪਿੰਡ ਦੀ ਲੱਬੀ ਆਨ ਉਪਾਧ॥19॥***
***ਜਿਸ ਦੇ ਉੱਤਰ ਵਿੱਚ ਫਿਰ ਬੋਲੇ ਨਾਲ ਗ਼ਰੂਰ।***
***ਕਹੋ ਕਹੋ ਤੁਮ ਬਾਤ ਅਬ ਜੋ ਕੁਝ ਅਹੇ ਜ਼ਰੂਰ॥20॥***

*ਭਾਵ:-*

ਇਤਨੀ ਬਾਤ ਨੂੰ ਸੁਨਦੇ ਸਾਰ ਸਾਧੂ ਦੇ ਦਿਲ ਨੂੰ ਕੁਝ ਗੁੱਸਾ ਜੇਹਾ ਆਯਾ ਅਰ ਉੱਚੇ ਦੇਖ ਕੇ ਆਖਿਆ ਕਿ ਤੁਸਾਂ ਨੇ ਜੋ ਕੁਛ ਕਹਿਣਾ ਹੈ ਸੋ ਬੈਠ ਕੇ ਆਖੋ, ਜਿਸ ਪਰ ਮੈਂ ਝੱਟ ਕੁਰਸੀ ਪਰ ਬੈਠ ਗਿਆ ਅਰ ਅਪਨੇ ਪ੍ਰਸੰਗ ਨੂੰ ਇਸ ਪ੍ਰਕਾਰ ਆਰੰਭ ਕੀਤਾ, ਯਥਾ:-

<u>*ਪ੍ਰਸ਼ਨ:-*</u>

*ਦੋਹਿਰਾ:-*

***ਜੋ ਸੁਆਮੀ ਨੇ ਤਿੰਨ ਦਿਨ ਦੇ ਕਰਕੇ ਵੱਖਯਾਨ।***
***ਵੇਦ ਕਹੇ ਹਨ ਈਸ਼ਵਰੀ ਸੋ ਨਹਿੰ ਸੱਤ ਪਛਾਨ॥21॥***
***ਨਿਰਾਕਾਰ ਈਸ਼ਵਰ ਅਹੇ ਜਿਸ ਕੇ ਮੁਖ ਨਹਿੰ ਦਾਤ।***
***ਵੇਦ ਚਾਰ ਹੈਂ ਸ਼ਬਦ ਸੋ ਪਦ ਅੱਖਰ ਏਕਾਂਤ॥22॥***

*ਭਾਵ:-*

ਸੁਆਮੀ ਜੀ ਨੇ ਤਿੰਨ ਦਿਨ ਵੱਖਯਾਨ ਦੇ ਕੇ ਇਹ ਪੱਖ ਸਾਬਤ ਕੀਤਾ ਹੈ ਕਿ ਵੇਦ ਈਸ਼ਵਰ ਕ੍ਰਿਤ ਹਨ ਪ੍ਰੰਤੂ ਇਸ ਵਿੱਚ ਮੇਰੀ ਇਹ ਸੰਕਾ ਹੈ ਕਿ ਵੇਦ ਬੈਖਰੀ ਬਾਣੀ ਰੂਪੀ ਹਨ, ਕਿਉਂਕਿ ਬਾਣੀ ਚਾਰ ਪ੍ਰਕਾਰ ਦੀ ਹੈ ਜਿਨ੍ਹਾਂ ਵਿੱਚੋਂ ਪਹਿਲੀ ਪ੍ਰਾ, ਦੂਜੀ ਪਸੰਤੀ, ਤੀਜੀ ਮੱਧਮਾਂ ਅਤੇ ਚੌਥੀ ਬੈਖਰੀ ਸਦਾਉਂਦੀ ਹੈ ਇਨ੍ਹਾਂ ਵਿੱਚੋਂ ਪ੍ਰਾਬਾਣੀ ਓਹ ਹੈ ਜੋ ਅਨਉਦ ਭੂਤ ਸੰਸਕਾਰ ਰੂਪ ਹੋ ਕੇ ਪੁਰਖ ਦੇ ਰਿਦੇ ਦੇ ਵਿੱਚ ਰਹਿੰਦੀ ਹੈ ਅਰਥਾਤ ਉਸ ਦਾ ਸੰਸਕਾਰ ਤਾਂ ਰਿਦੇ ਦੇ ਵਿੱਚ ਹੁੰਦਾ ਹੈ ਪ੍ਰੰਤੂ ਪ੍ਰਗਟ ਨਹੀਂ ਹੁੰਦੀ ਜੈਸਾ ਕਿ ਕਈ ਬਾਤਾਂ ਸਾਡੇ ਯਾਦ ਹਨ ਕਿੰਤੂ ਉਨ੍ਹਾਂ ਦੀ ਸਿੰਮ੍ਰਤੀ ਜਿਤਨਾ ਚਿਰ ਨਾ ਹੋਵੇ ਉਤਨਾ ਚਿਰ ਉਹ ਅਨ ਹੋਈਆਂ ਦੇ ਸਮਾਨ ਹੁੰਦੀਆਂ ਹਨ, ਇਸੀ ਵਾਸਤੇ ਪ੍ਰਾਬਾਣੀ ਦਾ ਗਯਾਨ ਸਿੰਮ੍ਰਤੀ ਹੋਏ ਤੇ ਬਿਨਾਂ ਉਸ ਦੇ ਆਸਰੇ ਅੰਤਹ ਕਰਨ ਯਾ ਪੁਰਖ ਨੂੰ ਭੀ ਨਹੀਂ ਹੋ ਸਕਦਾ ਜਿਸ ਤੇ ਇਹ ਬਾਤ ਸਭ ਨੂੰ ਅਨੁਭਵ ਸਿੱਧੀ ਹੈ ਕਿ ਸਾਰੇ ਪਦਾਰਥਾਂ ਦਾ ਗਯਾਨ ਇਕ ਕਾਲ ਵਿੱਚ ਸਦਾ ਹੀ ਪੁਰਖ ਨੂੰ ਨਹੀਂ ਰਹਿੰਦਾ, ਇਸ ਵਾਸਤੇ ਪਹਿਲੀ ਬਾਣੀ ਤਾਂ ਅਤੀ ਗੁਪਤ ਹੈ ਅਰ ਉਸ ਦਾ ਗਯਾਨ ਉਸਦੇ ਆਸਰੇ ਸਥੂਲ ਸਰੀਰ ਅਤੇ ਅੰਤਹ ਕਰਨ ਨੂੰ ਭੀ ਨਹੀਂ ਹੈ॥

ਦੂਸਰੀ ਬਾਣੀ ਜੋ ਪਸੰਤੀ ਹੈ ਉਹ ਉਦਭਵ ਸੰਸਕਾਰ ਦਾ ਨਾਮ ਹੈ ਜਿਸ ਦਾ ਤਾਤਪ੍ਰਜ ਇਹ ਹੈ ਕਿ ਜਦ ਕਿਸੀ ਨਮਿੱਤ ਨੂੰ ਲੈ ਕੇ ਯਾ ਸੁਭਾਵਕ ਕੋਈ ਖਯਾਲ ਰਿਦੇ ਵਿੱਚ ਉਤਪਤ ਹੋ ਜਾਂਦਾ ਹੈ ਤਦ ਉਸ ਦਾ ਨਾਉਂ ਪਸੰਤੀ ਬਾਣੀ ਆਖਦੇ ਹਨ ਕਿਉਂਕਿ ਇਹ ਵਾਰਤਾ ਹਰ ਇੱਕ ਪੁਰਖ ਪ੍ਰਤਿ ਅਨੁਭਵ ਸਿੱਧ ਹੈ ਜੋ ਕਿ ਉਹ ਇਕਾਂਤ ਸਥਾਨ ਵਿੱਚ ਬੈਠਾ ਕਈ ਪ੍ਰਕਾਰ ਦੀਆਂ ਬਾਤਾਂ ਜਿਹੜੀਆਂ ਹੋ ਚੁਕੀਆਂ ਅਰ ਹੁੰਦੀਆਂ ਅਤੇ ਹੋਣ ਵਾਲੀਆਂ ਹਨ ਉਨ੍ਹਾਂ ਦਾ ਚਿੰਤਨ ਕਰ ਸਕਦਾ ਹੈ ਜਿਸ ਤੇ ਉਸ ਦਾ ਨਾਮ ਇਸ ਪ੍ਰਕਾਰ ਸੂਖਮ ਰੂਪ ਬਾਣੀ ਹੋਣ ਤੇ ਪਸੰਤੀ ਕਰਕੇ ਸੱਦਦੇ ਹਨ॥

ਤੀਸਰੀ ਬਾਣੀ ਦਾ ਨਾਮ ਮੱਧਮਾਂ ਹੈ ਸੋ ਮੱਧਮਾਂ ਦਾ ਅਰਥ ਵਿਚਕਾਰ ਵਾਲੀ ਹੈ ਜਿਸ ਦਾ ਭਾਵ ਇਹ ਹੈ ਕਿ ਜਦ ਉਹ ਪਸੰਤੀ ਚਿੰਤਨ ਕਰਨ ਦੁਵਾਰੇ ਅਗਲੀ ਅਵਸਥਾ ਨੂੰ ਪਹੁੰਚਦੀ ਹੈ ਤਦ ਅਪਨੇ ਮਨੋਰਥ ਨੂੰ ਪ੍ਰਗਟ ਕਰਨ ਲਈ ਕੰਠ ਵਿੱਚ ਆ ਜਾਂਦੀ ਹੈ ਫਿਰ ਓਸ ਦਾ ਨਾਉਂ ਮੱਧਮਾਂ ਕਰਕੇ ਸੱਦਯਾ ਜਾਂਦਾ ਹੈ ਜਿਸ ਤੇ ਹਰ ਇਕ ਆਦਮੀ ਆਖਦਾ ਸੁਨਿਆ ਜਾਂਦਾ ਹੈ ਕਿ ਮੈਂ ਫਲਾਨੀ ਬਾਤ ਨੂੰ ਆਖਣਾ ਸਾ ਪਰ ਮੇਰੇ ਕੰਠ ਵਿੱਚ ਹੀ ਰਹਿ ਗਈ ਕਿਉਂਕਿ ਇਹ ਬਾਣੀ ਪ੍ਰਾ ਅਤੇ ਪਸੰਤੀ ਨਾਲੋਂ ਵੱਧ ਕੇ ਕੰਠ ਵਿੱਚ ਆ ਗਈ ਹੈ ਇਸ ਵਾਸਤੇ ਇਸ ਦਾ ਨਾਉਂ ਮੱਧਮਾ ਕਰਕੇ ਆਖਯਾ ਜਾਂਦਾ ਹੈ॥

ਚੌਥੀ ਬੈਖਰੀ ਬਾਨੀ ਓਹ ਹੈ ਜਿਸ ਨੂੰ ਮਨੁੱਖ ਅਪਨੇ ਮੁਖ ਦੁਆਰੇ ਬੋਲ ਕੇ ਸਭ ਪਰ ਪ੍ਰਗਟ ਕਰ ਦੇਂਦਾ ਹੈ, ਅਰ ਇਹ ਅਖੰਯਰ ਰੂਪ ਹੋ ਕੇ ਸਾਰੇ ਬਿਖਰ ਜਾਂਦੀ ਹੈ, ਕਿਉਂਕਿ ਜਿਸ ਵੇਲੇ ਪੁਰਖ ਕਿਸੇ ਪਾਸ ਅਪਨੇ ਮਨੋਰਥ ਨੂੰ ਬਾਣੀ ਨਾਲ ਪ੍ਰਗਟ ਕਰੇਗਾ ਤਦ ਇਹ ਬਾਤ ਜ਼ਰੂਰੀ ਹੋਵੇਗੀ ਜੋ ਉਹ ਅੱਖਰ ਬੋਲਦਾ ਚੱਲਯਾ ਜਾਏਗਾ, ਜਿਸ ਤੇ ਓਹ ਜੁਦੇ ਜੁਦੇ ਅੱਖਰ ਆਪਸ ਵਿੱਚ ਮਿਲ ਕੇ ਪਦ ਬਨਾਉਂਦੇ ਰਹਿਣਗੇ ਅਰ ਓਹੋ ਪਦ ਅੱਗੇ ਵਾਕ ਬਣਦੇ ਜਾਨਗੇ, ਜਿਸ ਤੇ ਇੱਕ ਬਾਣੀ ਦੀ ਸੂਰਤ ਬਣ ਜਾਏਗੀ॥

ਇਸ ਬਾਤ ਨੂੰ ਹਰ ਇੱਕ ਆਦਮੀ ਮੰਨਦਾ ਹੈ ਕਿ ਅੱਖਰਾਂ ਦਾ ਸਮਦਾਇ ਪਦ ਹੈ ਅਤੇ ਪਦਾਂ ਦੇ ਸਮਦਾਇ ਨੂੰ

ਵਾਕਯ ਆਖਦੇ ਹਨ ਅਰ ਵਾਕ ਹੀ ਮਿਲ ਕੇ ਇਕ ਕਥਾ ਕਹਾਣੀ ਦੀ ਸੂਰਤ ਬਨ ਜਾਂਦੇ ਹਨ ਜਿਨ੍ਹਾਂ ਨੂੰ ਪੁਰਖ ਇਕ ਰੇਖਾ ਦੇ ਢੰਗ ਪਰ ਲਿਆ ਕੇ ਕਾਗਤ ਪਰ ਲਿਖ ਦੇਂਦਾ ਹੈ, ਸੋਈ ਇਕ ਪੁਸਤਕ ਯਾ ਗ੍ਰੰਥ ਬਨ ਜਾਂਦਾ ਹੈ।

ਪ੍ਰੰਤੂ ਜਦ ਅਸੀਂ ਇਨ੍ਹਾਂ ਚਾਰਾਂ ਵੇਦਾਂ ਨੂੰ ਦੇਖਦੇ ਹਾਂ ਤਦ ਇਕ ਬੈਖਰੀ ਬਾਣੀ ਜੋ ਅੱਖਰ ਰੂਪ ਹੋ ਕੇ ਵਿਖਰੀ ਹੋਈ ਹੈ ਓਹ ਪਾਉਂਦੇ ਹਾਂ ਜਿਸ ਤੇ ਵੇਦਾਂ ਦੇ ਮੰਤਰ ਸਾਰੇ ਬਵੰਜਾ ਅੱਖਰਾਂ ਦੁਆਰੇ ਬੋਲੇ ਗਏ ਹਨ ਅਰ ਉਹ ਅੱਖਰ ਹੀ ਮਿਲ ਕੇ ਪਦ ਅਰ ਪਦ ਹੀ ਮਿਲ ਕੇ ਵਾਕ ਯਾ ਮੰਤਰ ਹੋ ਗਏ ਹਨ, ਜਿਸ ਤੇ ਸਾਫ ਪਾਇਆ ਜਾਂਦਾ ਹੈ ਕਿ ਵੇਦ ਪ੍ਰਾ, ਪਸੰਤੀ ਅਤੇ ਮੱਧਮਾਂ ਬਾਣੀਆਂ ਨਹੀਂ ਰਹੇ ਕਿੰਤੂ ਕੇਵਲ ਬੈਖਰੀ ਬਾਣੀ ਰੂਪ ਹਨ॥

ਹੁਣ ਇਸ ਵਿੱਚ ਇਤਨਾ ਪ੍ਰਸ਼ਨ ਹੈ ਕਿ ਬੈਖਰੀ ਬਾਣੀ ਅੱਖਰਾਂ ਦੇ ਉਚਾਰਨ ਬਿਨਾਂ ਨਹੀਂ ਬੋਲੀ ਜਾਂਦੀ, ਕਿਉਂਕਿ ਜਿਤਨਾ ਚਿਰ ਚਿਰ ਅੱਖਰ ਉਚਾਰਨ ਨਹੀਂ ਹੋਵੇਗਾ ਉਤਨਾ ਚਿਰ ਕੋਈ ਪਦ ਯਾ ਵਾਕ ਨਹੀਂ ਬਨੇਗਾ, ਇਸ ਵਾਸਤੇ ਵੇਦ ਜੋ ਇਕ ਅੱਖਰ-ਪਦ ਅਤੇ ਵਾਕ ਰੂਪ ਹੈ ਇਸੀ ਤੇ ਬੈਖਰੀ ਬਾਣੀ ਹੈ, ਜੋ ਪੰਜ ਭੂਤਕ ਦੇਹ ਧਾਰੀ ਦੀ ਹੈ, ਤਾਂ ਤੇ ਇਸ ਅੱਖਰਾਂ ਵਾਲੀ ਬੋਲੀ ਦੇ ਉਚਾਰਨ ਲਈ ਅਵੱਸ਼ ਕਿਸੇ ਦੇਹ ਧਾਰੀ ਦੀ ਲੋੜ ਹੈ, ਕਿਉਂਕਿ ਇਹ ਨਿਯਮ ਹੈ ਜੋ ਸੰਸਕ੍ਰਿਤ ਦੇ ਅੱਖਯਰਾਂ ਦੇ ਉਚਾਰਨ ਲਈ ਉਨ੍ਹਾਂ ਦੇ ਉਪਯੋਗੀ ਅਸਥਾਨਾਂ ਦੀ ਲੋੜ ਹੈ ਜੈਸਾ ਕਿ ਕਈ ਅੱਖਰ ਤਾਲੂ ਨਾਲ ਕਈ ਹੋਠਾਂ ਨਾਲ ਕਈ ਕੰਠ ਨਾਲ ਅਤੇ ਕਈ ਦੰਦਾਂ ਨਾਲ ਹੀ ਉਚਾਰਨ ਹੁੰਦੇ ਹਨ, ਜਿਸ ਤੇ ਉਨ੍ਹਾਂ ਨੂੰ ਤਾਲਵੀ ਕੰਠੀਯ ਓਸ਼ਟੀ ਅਤੇ ਦੰਤੀ ਅਦਿਕ ਕਰਕੇ ਸੱਦਦੇ ਹਨ॥

ਜਦ ਇਹ ਨਿਯਮ ਹੈ ਕਿ ਜੋ ਅੱਖਰ ਜਿਸ ਜਗ੍ਹਾ ਉਚਾਰਨ ਦੇ ਜੋਗ ਹੋਵੇ ਸੋ ਓਸ ਜਗ੍ਹਾ ਉਚਾਰਨ ਕੀਤਾ ਜਾਏ, ਤਦ ਇਹ ਬਾਤ ਮੰਨਣੀ ਪਏਗੀ ਕਿ ਵੇਦਾਂ ਦੇ ਉਚਾਰਨ ਵਾਲਾ ਕੋਈ ਐਸਾ ਪੁਰਸ਼ ਸਾ ਜਿਸ ਦੇ ਕੰਠ, ਤਾਲੂ ਆਦਿਕ ਅੰਗ ਸਨ, ਸੋ ਐਸਾ ਕੇਵਲ ਕੋਈ ਸਥੂਲ ਦੇਹ ਧਾਰੀ ਪੁਰਖ ਹੀ ਹੋ ਸਕਦਾ ਹੈ, ਜਿਸ ਤੇ ਇਹ ਸਾਬਤ ਹੁੰਦਾ ਹੈ ਕਿ ਵੇਦ ਈਸ਼ਵਰਯ ਬਾਣੀ ਨਹੀਂ ਕਿੰਤੂ ਪੌਰਖੇਯ ਅਰਥਾਤ ਕਿਸੇ ਪੁਰਖ ਦੀ ਬਨਾਈ ਹੋਈ ਬੈਖਰੀ ਬਾਣੀ ਰੂਪ ਹੈ॥

ਕਲਪਨਾ ਕਰੋ ਕਿ ਜੇ ਇਸ ਬਾਤ ਨੂੰ ਮੰਨਯਾ ਭੀ ਜਾਏ ਕਿ ਵੇਦ ਈਸ਼ਵਰ ਨੇ ਹੀ ਉਚਾਰਨ ਕੀਤੇ ਹਨ ਤਦ ਉਸ ਦਾ ਅਕਾਰ ਮਨੁੱਖ ਵਰਗਾ ਅਵੱਸ਼ ਮੰਨਨਾ ਪਵੇਗਾ, ਕਿਉਂਕਿ ਜਿਤਨਾ ਚਿਰ ਇਹ ਨਾ ਮੰਨਯਾ ਜਾਏ ਤਦ ਤਕ ਵੇਦਾਂ ਦੇ ਅੱਖਰ ਉਚਾਰਨ ਨਹੀਂ ਹੋਨਗੇ ਅਰ ਜੇ ਅੱਖਰ ਨਾ ਉਚਾਰੇ ਗਏ ਤਦ ਵੇਦਾਂ ਦੀਆਂ ਰਿਚਾਂ ਜੋ ਬੈਖਰੀ ਬਾਣੀ ਰੂਪ ਹਨ ਜਦ ਇਹ ਨਹੀਂ ਬਣਨਗੀਆਂ ਅਤੇ ਜਦ ਇਹ ਨਾ ਬਣੀਆਂ ਤਦ ਇਹ ਚਾਰੇ ਵੇਦ ਭੀ ਨਹੀਂ ਹੋਨਗੇ॥

ਸਾਥ ਇਹ ਭੀ ਜਾਨਨਾ ਜੋਗ ਹੈ ਕਿ ਬੈਖਰੀ ਬਾਣੀ ਪਹਿਲੀਆਂ ਜੋ ਚਾਰੇ ਬਾਣੀਆਂ ਹਨ ਉਨ੍ਹਾਂ ਦਾ ਗਯਾਨ ਕਿਸੇ ਨੂੰ ਭੀ ਨਹੀਂ ਹੁੰਦਾ ਜਿਤਨਾ ਚਿਰ ਉਹ ਅੱਖਰ ਰੂਪ ਹੋ ਕੇ ਨਾ ਵਿਖਰ ਜਾਣ, ਇਸ ਵਾਸਤੇ ਜੇ ਵੇਦ ਈਸ਼ਵਰ ਦੀ ਪ੍ਰਾ ਯਾ ਪਸੰਤੀ ਯਾ ਮਧਮਾਂ ਬਾਣੀ ਹੀ ਸਮਝੀ ਜਾਏ ਤਦ ਇਹ ਦੂਖਨ ਆਉਂਦਾ ਹੈ ਜੋ ਉਸ ਦਾ ਗਯਾਨ ਕਿਸੇ ਨੂੰ ਭੀ ਨਾ ਹੋਵੇ ਕਿਉਂਕਿ ਇਹ ਨਿਯਮ ਹੈ ਜੋ ਬੈਖਰੀ ਬਾਣੀ ਨਾਲ ਹੀ ਸਭ ਨੂੰ ਗਯਾਨ ਹੁੰਦਾ ਹੈ, "ਜੈਸਾ ਕਿ ਬਿਨ ਬੋਲੇ ਖੁਲ੍ਹੇ ਘਰ ਕੌਨ ਕੁਵਾਰਾ" ਕਥਨ ਹੈ॥

ਇਸ ਜਗ੍ਹਾ ਜੇ ਸੁਆਮੀ ਜੀ ਈਸ਼ਵਰ ਨੂੰ ਸ਼ਰੀਰੀ ਮੰਨਨਗੇ ਅਰ ਵੇਦ ਨੂੰ ਬੈਖਰੀ ਬਾਣੀ ਬਾਬਤ ਕਰਨਗੇ ਤਦ ਇਹ ਦੋਖ ਆਵੇਗਾ ਜੋ ਈਸ਼ਵਰ ਭੀ ਘਟ ਪਦ ਵਾਂਗ ਸਾਕਾਰ ਹੋ ਜਾਨੇ ਤੇ ਨਾਸੀ ਹੋਵੇਗਾ, ਅਰ ਸ਼ਰੀਰੀ ਹੋਣ ਤੇ ਖਟ ਊਮਰੀ ਆਦਿਕ ਵਿਕਾਰਾਂ ਅਤੇ ਪੰਚ ਕਲੇਸ਼ਾਂ ਵਾਲਾ ਸਮਝਿਆ ਜਾਏਗਾ ਕਿ ਦ੍ਰਿਸਮਾਨ ਸਭ ਨਾਸੀ ਹੋਣ ਤੇ ਈਸ਼ਵਰ ਭੀ ਨਾਸੀ ਹੋ ਜਾਏਗਾ, ਜਿਸ ਤੇ ਨਿੱਤ, ਅਮਰ ਆਦਿਕ ਜੋ ਈਸ਼ਵਰ ਦੇ ਗੁਣ ਹਨ ਸੋ ਸਭ ਦੂਰ ਹੋ ਜਾਨਗੇ, ਜਿਸ ਦਾ ਫਲ ਇਹ ਹੋਵੇਗਾ ਜੋ ਈਸ਼ਵਰ ਵੇਦਾਂ ਨੂੰ ਰਚਦਾ-ਰਚਦਾ ਆਪ ਨੂੰ ਹੀ ਨਾਸ ਕਰ ਲਏਗਾ ਅਤੇ ਜੀਵ ਜੈਸੀ ਪਦਵੀ ਨੂੰ ਧਾਰਨ ਕਰੇਗਾ।

ਜੇ ਇਸ ਦੋਸ਼ ਤੇ ਡਰਦਿਆਂ ਈਸ਼ਵਰ ਨੂੰ (ਅਕਾਇ) ਅਰਥਾਤ ਸ਼ਰੀਰ ਰਹਿਤ ਮੰਨੋਗੇ ਤਦ ਉਸ ਦੇ ਕੰਠ ਤਾਲੂ ਆਦਿਕ ਨਹੀਂ ਹੋਨਗੇ ਅਰ ਜੇ ਉਹ ਨਾ ਹੋਏ ਤਦ ਵੇਦਾਂ ਦੇ ਅੱਖਰ ਨਹੀਂ ਉਚਰੇ ਜਾਨਗੇ, ਅਰ ਜੇ ਅੱਖਰ ਹੀ ਨਾ ਉਚਰੇ ਗਏ ਤਦ ਨਾ ਵੇਦ ਬਣਨਗੇ ਤੇ ਨਾ ਉਨ੍ਹਾਂ ਦਾ ਕਰਤਾ ਈਸ਼ਵਰ ਹੀ ਸਿੱਧ ਹੋਏਗਾ, ਇਸ ਵਾਸਤੇ ਦੋਨੋਂ ਯੁਕਤੀਆਂ ਨਾ ਸਹਾਰਨ ਕਰਕੇ ਈਸ਼ਵਰ ਕਿਸੀ ਤਰ੍ਹਾਂ ਭੀ ਵੇਦਾਂ ਦਾ ਕਰਤਾ ਨਹੀਂ ਹੈ, ਜਿਸ ਵਾਸਤੇ ਓੜਕ ਨੂੰ ਮੰਨਨਾ ਪੈਂਦਾ ਹੈ ਕਿ ਕਿਵੇਂ ਵੇਦਾਂ ਦਾ ਕਰਤਾ ਕੋਈ ਆਦਮੀ ਹੈ, ਅਤੇ ਈਸ਼ਵਰ ਨਹੀਂ ਹੈ।

♦♦♦♦

ਬਾਕੀ ਅਗਲੇ ਅੰਕ 'ਚ

ਪਹਿਲੀ ਕਿਸ਼ਤ

# ਇਸ ਬਿਧ ਰੁਲੀ ਪਾਤਸ਼ਾਹੀ
# ਜੋ ਡੂਬੰਦੋ ਆਪਿ ਸੋ ਤਰਾਏ ਕਿਨ੍ ਖੇ ?

ਗੁਰਪ੍ਰੀਤ ਸਿੰਘ



ਸ਼ਾਮ ਦੇ ਕੋਈ 5 ਕੁ ਵਜੇ ਦਾ ਸਮਾਂ ਹੈ। ਖਾਲੀ ਬੈਠਾ ਹਾਂ। ਪੜ੍ਹਨ ਵਿੱਚ ਮਨ ਨਹੀਂ ਹੈ, ਸੁਣਨ ਵਿੱਚ ਵੀ ਮਨ ਨਹੀਂ ਹੈ, ਲਿਖਣ ਲਈ ਵੀ ਮਨ ਨਹੀਂ ਕਰ ਰਿਹਾ, ਲੇਟਣ ਨੂੰ ਵੀ ਮਨ ਨਹੀਂ ਕਰਦਾ। ਕਈ ਤਰ੍ਹਾਂ ਦੇ ਖਿਆਲ ਮਨ ਵਿੱਚ ਆਉਂਦੇ ਹਨ। ਥੱਕ ਹਾਰ ਕੇ ਫੈਸਲਾ ਲੈਂਦਾ ਹਾਂ, ਕਿਸੇ ਸਰਦਾਰ ਜੀ ਦੇ ਜਾ ਕੇ ਆਉਂਦਾ ਹਾਂ, ਘੱਟੋ ਘੱਟ ਹੋਰ ਕੁੱਝ ਨਹੀਂ ਦਰਬਾਰ ਸਾਹਿਬ ਤੋਂ ਸਿੱਧਾ ਪ੍ਰਸਾਰਨ (ਈ. ਟੀ. ਸੀ.) ਬੈਠ ਕੇ ਵੇਖਾਂਗਾ। ਟੀ. ਵੀ. ਤਾਂ ਚਲਦਾ ਹੀ ਹੋਵੇਗਾ।

ਉਠਦਾਂ ਹਾਂ, ਤਿਆਰ ਹੋ ਕੇ ਜਾਂਦਾ ਹਾਂ। ਦੇਖਦਾ ਹਾਂ, ਉਹ ਤਾਂ ਹੋਰ ਹੀ ਕੁੱਝ ਵੇਖ ਰਹੇ ਹਨ। ਇੱਕ ਘੰਟੇ ਤੋਂ ਉਪਰ ਸਮਾਂ ਹੋ ਜਾਂਦਾ ਹੈ ਪਰ ਕੀਰਤਨ ਸੁਣਨ ਨੂੰ ਨਹੀਂ ਮਿਲਦਾ। ਹਾਰ ਕੇ ਵਾਪਸ ਆ ਜਾਂਦਾ ਹਾਂ। ਘਰ ਆ ਕੇ ਸੋਚਦਾ ਹਾਂ, ਇਹ ਕਿਹੋ ਜਿਹੀ ਸਿੱਖੀ ਹੈ ਜਿਸ ਨੂੰ ਧੁਰ ਕੀ ਬਾਣੀ (ਗੁਰਬਾਣੀ) ਨਾਲ ਕੋਈ ਸਰੋਕਾਰ ਨਹੀਂ ਹੈ। (ਅੰਮ੍ਰਿਤੁ ਕਉਰਾ ਬਿਖਿਆ ਮੀਠੀ॥ ਸਾਕਤ ਕੀ ਬਿਧਿ ਨੈਨਹੁ ਡੀਠੀ॥ 892/19॥

1. ਗੁਰਦਵਾਰੇ ਤੋਂ ਫੋਨ ਆਉਂਦਾ ਹੈ। ਕੱਲ੍ਹ ਨੂੰ ਅਖੰਡ ਪਾਠ ਰੱਖਣਾਂ ਹੈ, ਤੁਹਾਡੀ ਡਿਊਟੀ ਲਗਾ ਦਿੱਤੀ ਹੈ, ਉਹ ਡਿਊਟੀ ਦਾ ਸਮਾਂ ਦੱਸ ਦਿੰਦੇ ਹਨ। ਸਮੇਂ ਸਿਰ ਮੈਂ ਡਿਊਟੀ 'ਤੇ ਪਹੁੰਚਦਾ ਹਾਂ। ਮੂੰਹ ਹੱਥ ਧੋ ਕੇ ਮੱਥਾ ਟੇਕਦਾ ਹਾਂ। ਅੰਦਰ ਵੜਦਿਆਂ ਹੀ ਮੇਰੀ ਨਜ਼ਰ ਇੱਕ ਕੋਨੇ ਵਿੱਚ ਰੱਖੇ ਕੁੰਭ 'ਤੇ ਪੈਂਦੀ ਹੈ। ਲਾਲ ਕਪੜੇ ਵਿੱਚ ਨਾਰੀਅਲ ਰੱਖਿਆ ਹੈ ਤੇ ਉਸ ਨੂੰ ਲਾਲ ਧਾਗੇ ਨਾਲ ਵਲ੍ਹੇਟਿਆ ਹੈ, ਲਾਗੇ ਦੇਸੀ ਘਿਓ ਦੀ ਜੋਤ ਜਗਦੀ ਹੈ। 2 ਘੰਟੇ ਦੀ ਡਿਊਟੀ ਦੇ ਸਮੇਂ ਘਰ ਵਾਲਿਆਂ ਦਾ ਧਿਆਨ ਕੇਵਲ ਜੋਤ ਜਗਦੀ ਵੱਲ ਹੀ ਰਿਹਾ ਕਿ ਕਿਤੇ ਜੋਤ ਬੰਦ ਨਾਂ ਹੋ ਜਾਵੇ ਨਾਂ ਕਿ, ਗੁਰਬਾਣੀ ਸੁਣਨ ਵਿੱਚ। ਘਰ ਦੇ ਮੈਂਬਰ ਵਾਰੀ ਵਾਰੀ ਆਉਂਦੇ ਹਨ, ਕੋਈ ਜਗਦੀ ਜੋਤ ਵਿੱਚ ਘਿਓ ਪਾ ਜਾਂਦਾ ਹੈ, ਕੋਈ ਪਾਠੀ ਦੀਆਂ ਨਾਸਾਂ ਨੂੰ ਧੂੰਆਂ ਚੜ੍ਹਾਉਣ ਲਈ ਅਗਰਬੱਤੀਆਂ ਜਲਾ ਕੇ ਚਲਾ ਜਾਂਦਾ ਹੈ। ਧਿਆਨ ਮੇਰਾ ਵੀ ਪਾਠ ਵਿੱਚ ਕਿਵੇਂ ਲੱਗਦਾ? ਘਰ ਵਾਲਿਆਂ ਦੀਆਂ ਕਰਤੂਤਾਂ ਤੇ ਅਗਿਅਨਤਾ ਵੇਖ ਵੇਖ ਦੋ ਘੰਟੇ ਤੱਕ ਹਿਰਦਾ ਤੱਪਦਾ ਰਿਹਾ।

(ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥ ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥ 488/8॥ )

2. ਕਿਸੇ ਦੇ ਘਰ ਅਖੰਡ ਪਾਠ ਰੱਖਿਆ ਜਾਂਦਾ ਹੈ। ਘਰ ਦੇ ਕਿਸੇ ਮੈਂਬਰ ਦੇ ਹੱਥ ਮੈਗਜ਼ੀਨ ਦੇਖਦਾਂ ਹਾਂ। ਉਹ ਆਪਣੇ ਹੀ ਘਰ ਦੇ ਮੈਂਬਰ ਨੂੰ ਦੱਸਦਾ ਹੈ,ਇਹ ਲੇਖ ਇਹਨਾਂ ਦਾ ਹੀ ਲਿਖਿਆ ਹੈ। ਉਹ ਥੋੜ੍ਹਾ ਜਿਹਾ ਪੜ੍ਹ ਕੇ ਕਹਿੰਦਾ ਹੈ, ' ਸਮਝ ਨਹੀਂ ਆਉਂਦੀ ਲੇਖਕ ਹਿੰਦੂਆਂ ਦੇ ਪਿੱਛੇ ਕਿਓਂ ਪਏ ਹਨ ਆਖਰ ਸਿੱਖ ਹਿੰਦੂਆਂ ਵਿਚੋਂ ਹੀ ਆਏ ਹਨ'। ਮੈਂ ਕਹਿੰਦਾਂ ਹਾਂ, 'ਪਹਿਲਾਂ ਪੂਰਾ ਲੇਖ ਤਾਂ ਪੜ੍ਹ ਲਓ ਫਿਰ ਆਪਣੀ ਗੱਲ ਕਹਿਣੀ'। ਪਰ ਉਹ ਟੱਸ ਤੋਂ ਮੱਸ ਨਹੀਂ ਹੁੰਦਾ। ਸੋਚਦਾ ਹਾਂ ਜਿਹਨਾਂ ਸਿੱਖਾਂ ਦੇ ਮਨਾਂ ਅੰਦਰੋਂ ਹਿੰਦੂਵਾਦ ਨਹੀਂ ਨਿਕਲਦਾ ਇਹ ਸਿੱਖੀ ਨੂੰ ਕਿਵੇਂ ਸਮਝ ਸਕਦੇ ਹਨ? (ਹਮਰਾ ਝਗਰਾ ਰਹਾ ਨ ਕੋਊ॥ ਪੰਡਿਤ ਮੁਲਾਂ ਛਾਡੇ ਦੋਊ॥ ਪੰਡਿਤ ਮੁਲਾਂ ਜੋ ਲਿਖਿ ਦੀਆ॥ ਛਾਡਿ ਚਲੇ ਹਮ ਕਛੂ ਨ ਲੀਆ॥ 1158-59॥ )

3. ਐਤਵਾਰ ਦਾ ਦਿਨ ਹੈ। ਤਿਆਰ ਹੋ ਕੇ ਗੁਰਦੁਵਾਰੇ ਜਾਂਦਾ ਹਾਂ। ਜਾਂਦਿਆਂ ਹੀ ਨਜ਼ਾਰਾ ਵੇਖਣ ਨੂੰ ਮਿਲਦਾ ਹੈ। ਇੱਕ ਨੌਜਵਾਨ ਜੋ ਕੇਸਾਂ ਕਰਕੇ ਸਿੱਖ ਲਗਦਾ ਹੈ, ਸੱਜੇ ਗੁੱਟ 'ਤੇ ਲਾਲ ਧਾਗਾ (ਰੌਲੀ) ਬੰਨ੍ਹਿਆਂ ਦੇਖਦਾਂ ਹਾਂ। ਉਹ ਮੈਨੂੰ ਗੁਰਦੁਵਾਰੇ ਦੇ ਪ੍ਰਬੰਧਕਾਂ ਬਾਰੇ ਬੋਲਦਾ ਹੈ ਕਿ ਗੁਰਦੁਵਾਰੇ ਦਾ ਪ੍ਰਬੰਧ ਸਹੀ ਨਹੀਂ ਹੈ। ਸੋਚਦਾ ਹਾਂ ਗੁੱਟਾਂ 'ਤੇ ਲਾਲ ਧਾਗਾ ਬੰਨ੍ਹਣ ਵਾਲੇ (ਬਿਪ੍ਰਨ ਦੇ ਧਾਰਨੀ) ਕਿਹੜੇ ਮੂੰਹ ਨਾਲ ਸਿੱਖ ਅਖਵਾਉਂਦੇ ਹਨ ਤੇ ਦੂਜਿਆਂ 'ਤੇ ਦੋਸ਼ ਲਗਾਉਂਦੇ ਹਨ ਕਿ ਗੁਰਦਵਾਰੇ ਦਾ ਪ੍ਰਬੰਧ ਸਹੀ ਨਹੀਂ ਹੈ? ਸ਼ਾਇਦ ਇਹੋ ਜਿਹੇ ਹੀ ਸਿੱਖ ਪ੍ਰਬੰਧਕ ਕਮੇਟੀਆਂ ਅੰਦਰ

ਵੜੇ ਹਨ ਜੋ ਕਿਸੇ ਦੀ ਗੱਲ ਸੁਣ ਕੇ ਰਾਜ਼ੀ ਨਹੀਂ ਤੇ ਆਪ ਹੁਦਰੀਆਂ ਕਰ ਰਹੇ ਹਨ, ਤੇ ਦੂਜਿਆਂ ਨੂੰ ਆਪਣੇ ਆਪ ਨੂੰ ਸਿੱਖ ਹੋਣ ਦਾ ਸਬੂਤ ਦਿੰਦੇ ਹਨ? (ਰਹਤ ਅਵਰ ਕਛੁ ਅਵਰ ਕਮਾਵਤ॥ ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ॥ 269/7॥)

4. ਕੁੱਝ ਸਮੇਂ ਬਾਦ ਮੈਨੂੰ ਪੰਜਾਬ ਜਾਣ ਦਾ ਮੌਕਾ ਮਿਲਦਾ ਹੈ। ਇਥੇ ਹਰ ਘਰ ਵਿੱਚ ਕੇਬਲ ਲੱਗੀ ਦੇਖਦਾਂ ਹਾਂ। ਸਵੇਰ ਦਾ ਸਮਾਂ ਹੋਵੇ ਜਾਂ ਸ਼ਾਮ ਦਾ, ਦਰਬਾਰ ਸਾਹਿਬ ਤੋਂ ਪ੍ਰਸਾਰਿਤ ਹੋਣ ਵਾਲਾ ਕੀਰਤਨ ਕਿਤੇ ਨਹੀਂ ਸੁਣਦਾ। ਮੈਂ ਆਪ ਰੀਮੋਟ ਲੈ ਕੇ (ਸਵੇਰ ਵੇਲੇ ਦਾ ਕੀਰਤਨ ਸੁਣਨ ਲਈ) ਚੈਨਲ ਬਦਲਦਾ ਹਾਂ। ਓਧਰੋਂ ਅਵਾਜ਼ ਆਉਂਦੀ ਹੈ ; ਖਬਰਾਂ ਲੱਗੀਆਂ ਰਹਿਣ ਦੇਹ, ਇਹਦਾ ਕੀ ਵੇਖਣਾਂ ਹੈ? ਇਹ ਤਾਂ ਸਾਰਾ ਦਿਨ ਚਲਦੇ ਹੀ ਰਹਿੰਦੇ ਹਨ। ਵੈਸੇ ਵੀ ਸਾਰੇ ਬੇਵਕੂਫ ਹੀ ਇਕੱਠੇ ਹੋਏ ਹਨ, ਆਪ ਤਾਂ ਅਮਲ ਨਹੀਂ ਕਰਦੇ, ਦੂਜਿਆਂ ਨੂੰ ਉਪਦੇਸ਼ ਦਿੰਦੇ ਹਨ। (ਦੂਜਾ ਭਾਉ ਨ ਦੇਈ ਲਿਵ ਲਾਗਣਿ ਜਿਨਿ ਹਰਿ ਕੇ ਚਰਣ ਵਿਸਾਰੇ॥ 796/16॥)

5. ਮਨ ਦੁੱਖੀ ਹੁੰਦਾ ਹੈ। ਹੁਣ ਹੋਰ ਕਿਸੇ ਦੇ ਘਰ ਵੱਲ ਚਾਲੇ ਪਾਉਂਦਾ ਹਾਂ। ਟੀ. ਵੀ. ਉਹਨਾਂ ਦਾ ਵੀ ਬੰਦ ਹੈ। ਹੋਰ ਨਜ਼ਾਰਾ ਦੇਖਦਾ ਹਾਂ, ਘਰ ਵਿੱਚ ਪੰਜਾਬੀ ਬੋਲੀ ਜਾਂਦੀ ਹੈ, ਅਖਬਾਰ ਹਿੰਦੀ ਦਾ ਪੜ੍ਹਦੇ ਹਨ। ਪੰਜਾਬੋਂ ਬਾਹਰ ਬੈਠੇ ਸਿੱਖ ਪੰਜਾਬੀ ਦੇ ਅਖਬਾਰ ਪੜ੍ਹਨਾਂ ਲੋਚਦੇ ਹਨ,ਪਰ ਹਿੰਦੀ ਦੇ ਅਖਬਾਰ ਪੜ੍ਹ ਕੇ ਸਬਰ ਕਰਦੇ ਹਨ। ਪੰਜਾਬੀ ਦੇ ਇੱਕ ਪੰਥਕ ਕਹਾਉਂਦੇ ਅਖਬਾਰ ਨੂੰ ਮੈਂ 100/- ਰੁਪੈ ਦਾ ਮਨੀਆਰਡਰ ਭੇਜਦਾਂ ਹਾਂ, ਅਖਬਾਰ ਤਾਂ ਨਹੀਂ ਆਉਂਦਾ ਪਰ ਸੌ ਰੁਪਈਆ ਵਾਪਸ ਆ ਜਾਂਦਾ ਹੈ ਤੇ ਸੰਦੇਸ਼ ਵੀ, 'ਅਸੀਂ ਸੌ ਰੁਪਈਏ ਦਾ ਅਖਬਾਰ ਨਹੀਂ ਲਗਾਂਦੇ ਜੀ' 1500/- ਰੁਪੈ ਤੋਂ ਉਪਰ ਉਹ ਮੰਗਦੇ ਹਨ॥ 'ਨਾਂ ਨੌ ਮਣ ਤੇਲ ਹੋਵੇ ਨਾਂ ਰਾਧਾ ਨੱਚੇ' ਨਾਂ ਡੇਢ ਹਜ਼ਾਰ ਹੋਵੇ ਨਾਂ ਕੋਈ ਅਖਬਾਰ ਮੰਗਵਾਏ। ਸੋਚਦਾ ਹਾਂ, ਧੰਨ ਹੈ ਇਹ ਸਿੱਖੀ ਜੋ ਪੰਜਾਬੀ ਦੇ ਅਖਬਾਰ ਨਹੀਂ ਪੜ੍ਹਦੇ, ਜੋ ਪੜ੍ਹਨਾਂ ਲੋਚਦੇ ਹਨ ਉਹਨਾਂ ਨੂੰ ਭੇਜਿਆ ਨਹੀਂ ਜਾਂਦਾ। ਆਪਣੇ ਆਪ ਨੂੰ ਪੰਥਕ ਅਖਵਾਉਣ ਦਾ, ਪੰਜਾਬੀਅਤ ਦਾ ਦੰਭ ਭਰਨ ਵਾਲੇ ਇਹ ਕਿੰਦਾਂ ਦੇ ਸਿੱਖ ਹਨ ਜੋ ਦੂਜਿਆਂ ਨੂੰ ਦੋਸ਼ ਦਿੰਦੇ ਹਨ ਕਿ ਪੰਜਾਬ ਤੋਂ ਬਾਹਰ ਰਹਿਣ ਵਾਲੇ ਸਿੱਖਾਂ ਨੂੰ ਘਰਾਂ ਵਿੱਚ ਬੱਚਿਆਂ ਨਾਲ ਪੰਜਾਬੀ ਵਿੱਚ ਗੱਲਬਾਤ ਕਰਨੀ ਚਾਹੀਦੀ ਹੈ। ਹੁਣ ਇਹਨਾਂ ਨੂੰ ਕੌਣ ਸਮਝਾਵੇ ਕਿ ਜਦ ਤੱਕ ਪੰਜਾਬੀ ਦੇ ਅਖਬਾਰ/ਰਸਾਲੇ ਘਰ ਘਰ ਤੱਕ ਨਹੀਂ ਪਹੁੰਚਣਗੇ ਬਾਹਰ ਬੈਠੇ ਸਿੱਖ ਪੰਜਾਬੀ ਕਿਥੋਂ ਤੇ ਕਿਵੇਂ ਪੜ੍ਹਨਗੇ? ਕਿਵੇਂ ਬੱਚਿਆਂ ਨਾਲ ਪੰਜਾਬੀ ਵਿੱਚ ਗੱਲਾਂ ਕਰਨਗੇ ਤੇ ਫਿਰ ਪੰਜਾਬ ਵਿੱਚ ਵਾਪਰਨ-ਵਾਲੀਆਂ ਘਟਨਾਵਾਂ ਦਾ ਕਿਵੇਂ ਪਤਾ ਲਗੇਗਾ? ਵੈਸੇ ਇਹ ਪੰਥਕ ਅਖਵਾਉਣ ਵਾਲੇ ਕਹਿੰਦੇ ਹਨ, "ਅਸੀਂ ਰਾਸ਼ੀ ਫਲ ਨਹੀਂ ਛਾਪਦੇ" ਰਾਸ਼ੀ ਫਲ ਨਾਂ ਛਾਪਣ ਨਾਲ ਕੋਈ ਵੀ ਪੰਥਕ ਕਹਾਉਣ ਦਾ ਹੱਕਦਾਰ ਨਹੀਂ ਹੋ ਜਾਂਦਾ ਜਦੋਂ ਕਿ ਨਾਵਾਂ ਨਾਲ ਸਾਰੇ ਹੀ ਜਾਤ/ਗੋਤ ਲਿਖੇ ਮਿਲਦੇ ਹਨ। ਇਹੋ ਹੀ ਪੰਥਕ ਅਖਬਾਰ ਵਾਲੇ ਕੌਮ ਦੇ ਭਲੇ ਲਈ 501 ਰੁਪੈ (ਬਿਪ੍ਰਨ ਦੀ ਰੀਤ) ਨਾਲ ਸ਼ੁਰੂਆਤ ਕਰਦੇ ਹਨ। ਕਿਹੋ ਜਿਹੀ ਸਿੱਖੀ ਇਹਨਾਂ ਸਿੱਖਾਂ ਅੰਦਰ ਹੈ। ( ਘਰ ਘਰ ਮੀਆਂ ਸਭਨਾਂ ਜੀਆਂ ਬੋਲੀ ਅਵਰੁ ਤੁਮਾਰੀ॥ 1191/4/ ਅਤੇ ਮਾਇਆ ਜਾਲੁ ਪਸਾਰਿਆ ਭੀਤਰਿ ਚੋਗ ਬਣਾਇ॥ ਤ੍ਰਿਸਨਾ ਪੰਖੀ ਫਾਸਿਆ ਨਿਕਸੁ ਨ ਪਾਏ ਮਾਇ॥ 50/7॥

6. ਹੁਣ ਮੈਂ ਕਿਸੇ ਹੋਰ ਦੇ ਘਰ ਜਾਂਦਾ ਹਾਂ। ਇਹ ਬਹੁਤ ਪੜ੍ਹੇ ਲਿਖੇ, ਸੂਝਵਾਨ ਤੇ ਸਿਆਣੇ ਮਨੁੱਖ ਲਗਦੇ ਹਨ। ਕਿਸੇ ਅਹੁਦੇ ਤੋਂ ਰੀਟਾਇਰ ਹਨ। ਗੱਲ ਬਾਤ ਕਰਦਾ ਹਾਂ, ਬੜੀ ਮਿਠਾਸ ਭਰੀ ਭਾਸ਼ਾ ਬੋਲਦੇ ਹਨ। ਧਰਮ ਦੀਆਂ ਗੱਲਾਂ ਚਲਦੀਆਂ ਹਨ ਤਾਂ ਸਿੱਖਾਂ ਨੂੰ ਤੇ ਖਾਸ ਕਰ ਕੇ ਅਕਾਲੀਆਂ ਨੂੰ ਗਾਲਾਂ ਕੱਢਦੇ ਹਨ। ਦੇਹਧਾਰੀਆਂ ਦੇ ਗੁਣ ਗਾਉਂਦੇ ਹਨ। ਵੈਸੇ ਗੱਲਾਂ ਗੱਲਾਂ ਵਿੱਚ ਉਹ (ਸੁਲਝੇ ਹੋਏ ਮਨੁੱਖ) ਅਜਿਹਾ ਗੰਦ ਘੋਲਦੇ ਹਨ ਕਿ ਸ਼ਰਮ ਮਹਿਸੂਸ ਕਰਦਾਂ ਹਾਂ। ਆਪਣੇ ਹੀ ਉਹਨਾਂ ਦੇ ਦੋਹਤੇ/ਪੋਤਰੇ ਹਨ ਜਿੰਨ੍ਹਾਂ ਨੇ ਸਿਰ ਮੂੰਹ ਮੁਨਾ ਕੇ ਰੱਖਿਆ ਹੈ ਤੇ ਆਪਣੇ ਮੁੰਡਿਆਂ ਦੇ ਵੀ। ਧੰਨ ਹੈ ਸਿੱਖੀ॥ ਹਉ ਹਉ ਕਰਤੀ ਸਭ ਮੁਈ ਸੰਪਉ ਕਿਸੈ ਨ ਨਾਲਿ॥ ਦੂਜੈ ਭਾਇ ਦੁਖੁ ਪਾਇਆ ਸਭ ਜੋਹੀ ਜਮਕਾਲਿ॥ 84/19॥)

7. ਹੁਣ ਮੈਂ ਕਿਸੇ ਹੋਰ ਦੇ ਘਰ ਦਾ ਰੁਖ ਕਰਦਾਂ ਹਾਂ। ਸਤਿ ਸ੍ਰੀ ਅਕਾਲ ਹੁੰਦੀ ਹੈ। ਥੋੜ੍ਹੀ ਦੇਰ ਬੈਠਦਾ ਹਾਂ। ਏਨੇ ਨੂੰ ਉਹ ਕਹਿੰਦਾ ਹੈ, ਬੈਠ ਮੈਂ ਹੁਣੇ ਆਉਂਦਾ ਹਾਂ। ਉਸਦੇ ਜਾਣ ਬਾਦ ਮੈਂ ਉਸਦੀ ਸ੍ਰੀ ਮਤੀ ਨੂੰ ਪੁੱਛਦਾ ਹਾਂ," ਕਿਧਰ ਗਿਆ"? ਉਹ ਦੱਸਦੀ ਹੈ, ਉਹ ਲਾਗੇ ਹੀ ਮੰਦਿਰ ਵਿੱਚ ਮਹਾਰਾਜ ਜੀ ਵੱਲ ਗਏ ਹਨ। ਘਰ ਵਿੱਚ ਉਸ ਮਹਾਰਾਜ ਦੀ ਫੋਟੋ ਹੈ। ਮੈਂ ਉਸ ਵੱਲ ਵੇਖ ਕੇ ਪੁੱਛਦਾ ਹਾਂ, ਇਹ ਕੌਣ ਹੈ? ਇਹੋ ਹੀ 'ਸਾਡੇ ਮਹਾਰਾਜ ਜੀ' ਹਨ, ਉਹ ਦੱਸਦੀ ਹੈ। ਲੰਬੀ ਜਾਣਕਾਰੀ ਦੇ ਬਾਦ ਪਤਾ ਲਗਦਾ ਹੈ, ਉਹ ਮਹਾਰਾਜ ਉਸ ਇਲਾਕੇ ਦਾ ਜਿੱਥੇ ਉਸ ਨੂੰ ਕੋਈ ਪੁੱਛਦਾ ਨਹੀਂ, ਪਰ ਇਥੇ ਪੂਜਾ ਹੁੰਦੀ ਹੈ। (ਕਬੀਰ ਸਾਚਾ ਸਤਿਗੁਰੁ

ਕਿਆ ਕਰੈ ਜਉ ਸਿਖਾ ਮਹਿ ਚੂਕ॥ ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ॥ 1372/18॥ )

8.ਫਿਰ ਮੈਂ ਕਿਸੇ ਹੋਰ ਦੇ ਘਰ ਜਾਂਦਾ ਹਾਂ। ਇਹ ਮੇਰਾ ਜਮਾਤੀ ਹੈ।ਦਸਵੀਂ ਵਿੱਚ ਅਸੀਂ ਕਦੇ ਇਕੱਠੇ ਪੜ੍ਹਦੇ ਸਾਂ।ਇਹ ਅੰਮ੍ਰਿਤਧਾਰੀ ਹੈ।ਧੀਰੇ ਸੁਭਾਅ ਦਾ ਹੈ। ਮੈਂ ਆਪਣੀ (ਖਰਾਬ?) ਆਦਤ ਦੇ ਮੁਤਾਬਕ ਇਸ ਨਾਲ ਧਾਰਮਿਕ ਵਿਚਾਰ ਵਟਾਂਦਰਾ ਕਰਦਾ ਹਾਂ।ਉਹ ਦੱਸਦਾ ਹੈ, ਸੰਥਾ ਸੈਂਚੀਆਂ ਤੋਂ ਦੋ ਸਹਿਜ ਪਾਠ ਕੀਤੇ ਹਨ।ਮੈਂ ਕੁੱਝ ਹੋਰ ਕਿਤਾਬਾਂ ਦਾ ਜ਼ਿਕਰ ਕਰਦਾ ਹਾਂ। ਅੱਗੋਂ ਉਹ ਕਹਿੰਦਾ ਹੈ, 'ਤੁਸੀਂ ਵਿਹਲੇ ਹੋ, ਤੁਹਾਡੇ ਕੋਲ ਸਮਾਂ ਹੈ, ਸਾਨੂੰ ਏਨੀ ਫੁਰਸਤ ਹੀ ਕਿੱਥੇ ਹੈ'? ਜੋ ਕਿਤਾਬਾਂ ਮੈਂ ਪੜ੍ਹੀਆਂ ਹਨ ਉਹ ਬਹੁਤੇ ਪਾਠਕਾਂ ਨੇ ਸ਼ਾਇਦ ਪੜ੍ਹਨੀਆਂ ਤਾਂ ਕਿਤੇ ਰਹੀਆਂ, ਨਾਮ ਹੀ ਨਾਂ ਸੁਣੇ ਹੋਣ।ਉਹਨਾਂ ਨੂੰ ਮੱਦੇ ਨਜ਼ਰ ਰੱਖਦਿਆਂ ਸੋਚਣਾਂ ਬਣਦਾ ਹੈ ਕਿ ਕੌਮ ਦਾ ਹਸ਼ਰ ਕੀ ਹੋਵੇਗਾ? ਪਰ ਜਦੋਂ ਕਿਸੇ ਕੋਲ ਸਮਾਂ ਹੀ ਨਾਂ ਹੋਵੇ ਤਾਂ ਆਉਣ ਵਾਲੇ ਖਤਰਿਆਂ ਵੱਲ ਕੌਣ ਵੇਖਦਾ ਹੈ? ਸਮਾਂ ਤਾਂ ਪੜ੍ਹਨ ਲਈ ਕੱਢਿਆ ਜਾਂਦਾ ਹੈ,ਇਹ ਤਾਂ ਇੱਕ ਬਹਾਨਾ ਹੈ ਕਿ ਸਮਾਂ ਨਹੀਂ ਮਿਲਦਾ। ਕੀ ਹੋਰ ਕੰਮਾਂ ਲਈ ਵੀ ਤਾਂ ਸਮਾਂ ਨਹੀਂ ਕੱਢਿਆ ਜਾਂਦਾ ?

(ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ॥ ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ॥ 794/16॥

9. ਅੰਮ੍ਰਿਤਸਰ ਰਹਿੰਦਿਆਂ ਹੀ ਇੱਕ ਹੋਰ ਨਵੀਂ ਗੱਲ ਦਾ ਪਤਾ ਲਗਦਾ ਹੈ।ਇਹ ਗੱਲ ਦੱਸਣ ਵਾਲੀ ਇੱਕ ਮੈਡਮ ਟੀਚਰ ਹੈ। ਉਹ ਦੱਸਦੀ ਹੈ, ਸਾਡੇ ਸਕੂਲ ਵਿੱਚ ਕਿਸੇ ਮੈਡਮ ਨੇ, ਜੋ ਅਨਸੂਚਿਤ ਜਾਤੀ ਦੀ ਹੈ, ਨੇ ਅੰਬੇਦਕਰ ਜਯੰਤੀ ਲਈ ਪੈਸੇ ਮੰਗੇ ਤਾਂ ਉਸ ਨੇ ਇਹ ਕਹਿ ਕੇ ਦੇਣ ਤੋਂ ਨਾਂਹ ਕਰ ਦਿੱਤੀ ਕਿ ਅਸੀਂ ਪਛੜੀਆਂ ਸ਼੍ਰੇਣੀਆਂ ਵਿੱਚ ਨਹੀਂ ਆਉਂਦੇ ਤਾਂ ਉਹ ਅੱਗੋਂ ਕਹਿਣ ਲੱਗੀ ਕਿ, "ਨਹੀਂ ਦੇਣੇ ਤਾਂ ਨਾਂ ਦਿਓ, ਪਰ ਆਉਂਦੇ ਤਾਂ ਹੋ"? ਕਹਿਣ ਵਾਲੀ ਨੇ ਤਾਂ ਏਦਾਂ ਕਹਿ ਦਿੱਤਾ ਜਿਵੇਂ ਰੱਬ ਨੇ ਹੀ ਕਿਸੇ ਦੇ ਮੱਥੇ 'ਤੇ ਲਿਖ ਕੇ ਭੇਜਿਆ ਹੋਵੇ ਕਿ ਫਲਾਣਾਂ ਬੰਦਾ ਦਲਿਤ ਹੈ ਤੇ ਫਲਾਣਾ ਸਵਰਣ? ਪੜ੍ਹਾਈਆਂ ਲਿਖਾਈਆਂ ਕਰਨ ਦਾ ਮਤਲਬ ਹੈ ਕਿ ਬੰਦਾ ਘਟੀਆ ਸੋਚ ਤੋਂ ਉਪਰ ਉਠੇ। ਧਰਮ ਬਾਰੇ ਜਾਨਣਾਂ ਇਸ ਲਈ ਜ਼ਰੂਰੀ ਹੈ ਕਿ ਅਸੀਂ ਇਸ ਜੀਵਨ ਦਾ ਮਕਸਦ ਸਮਝੀਏ।ਜੇ ਅਜਿਹੇ ਟੀਚਰਾਂ ਦਾ ਇਹੋ ਹਾਲ ਹੈ ਤਾਂ ਇਹੋ ਜਿਹੀ ਪੜ੍ਹਾਈ ਕਰਨ/ਕਰਾਉਣ ਖੁਣੋਂ ਥੁੜ੍ਹਿਆ ਵੀ ਕੀ ਹੈ ਤੇ ਫਿਰ ਇਹੋ ਜਿਹੀ ਸਿੱਖੀ ਵਿੱਚ ਵੀ ਕੀ ਰੱਖਿਆ ਹੈ ਜੇ ਸਿੱਖ ਹੋ ਕੇ ਬਿਪ੍ਰਨ ਦੀ ਰੀਤ ਦੇ ਧਾਰਨੀ ਹੀ ਰਹਿਣਾਂ ਹੈ? ਟੀਚਰ ਨੂੰ ਕਦੀ ਗੁਰੂ ਕਿਹਾ ਜਾਂਦਾ ਸੀ। ਅਜਿਹਾ ਟੀਚਰ (ਗੁਰੂ) ਜੋ ਖੁਦ ਹਨੇਰੇ ਵਿੱਚ ਹੈ ਉਹ ਬੱਚਿਆਂ ਨੂੰ ਕੀ ਰੌਸ਼ਨੀ ਦਵੇਗਾ? ਧੰਨ ਹੈ ਇਹ ਅਜੋਕੀ ਸਿੱਖੀ। ਇਹੋ ਜਿਹੇ ਸਿੱਖ ਇੱਕ ਥਾਂ ਹੀ 'ਵੱਸਦੇ ਰਹਿਣ' (ਗੁਰੂ ਨਾਨਕ ਦੇਵ ਜੀ ਦੇ ਵਰ/ਸਰਾਪ ਅਨੁਸਾਰ) ਤਾਂ ਚੰਗਾ ਹੈ।(ਮਾਇਆ ਮਮਤਾ ਛੋਡੀ ਨ ਜਾਈ॥ ਸੇ ਛੂਟੇ ਸਚੁ ਕਾਰ ਕਮਾਈ॥ 1024/4॥ )

10. ਅੰਮ੍ਰਿਤਸਰ ਗਏ ਨੂੰ ਮੈਨੂੰ ਭਾਂਵੇਂ ਜ਼ਿਆਦਾ ਦਿਨ ਨਹੀ ਹੋਏ, ਪਰ ਵਾਪਸ ਵੀ ਆਉਣਾ ਹੈ।ਸੋਚਦਾ ਹਾਂ ਸਾਰਿਆਂ ਨੂੰ ਮਿਲ-ਗਿਲ ਹੀ ਲਈਏ ਚਿਰਾਂ ਪਿਛੋਂ ਆਇਆਂ ਹਾਂ। ਮੈਂ ਹੁਣ ਓਧਰ ਜਾਂਦਾ ਹਾਂ। ਸਤਿ ਸ੍ਰੀ ਅਕਾਲ ਹੁੰਦੀ ਹੈ।ਸੁੱਖ ਸਾਂਦ ਪੁੱਛੀ-ਦੱਸੀ ਜਾਂਦੀ ਹੈ। ਗੱਲਾਂ ਬਾਤਾਂ ਚਲਦੀਆਂ ਹਨ। ਗੱਲ ਲੜਕੇ-ਲੜਕੀ ਦੇ ਰਿਸ਼ਤੇ ਬਾਰੇ ਹੁੰਦੀ ਹੈ। ਉਹ ਬੀਬੀ ਦੱਸਦੀ ਹੈ, ਕੀ ਕਰੀਏ, ਕੁੰਡਲੀਆਂ ਹੀ ਨਹੀਂ ਮਿਲਦੀਆਂ। ਅੰਮ੍ਰਿਤਧਾਰੀ ਬੀਬੀ ਨੂੰ ਮੈਂ ਕਹਿੰਦਾਂ ਹਾਂ, 'ਤੁਸੀਂ ਗੁਰੂ ਵਾਲੇ ਹੋ, ਅੰਮ੍ਰਿਤ ਛੱਕ ਕੇ ਵੀ ਕੁੰਡਲੀਆਂ ਦੇ ਚੱਕਰ ਵਿੱਚ ਪਏ ਹੋ'? ਗੁਰੂ ਵਾਲਾ ਤਾਂ ਇਸ ਪਾਸੇ ਨਹੀਂ ਤੁਰਦਾ? ਮੈਂ ਸਵਾਲ ਕਰਦਾ ਹਾਂ।ਉਹ ਜਵਾਬ ਦਿੰਦੀ ਹੈ, ਲੈ! ਤੈਨੂੰ ਕੀ ਪਤਾ? ਕੁੰਡਲੀਆਂ ਨਾਂ ਮਿਲਣ ਕਰਕੇ ਹੀ ਤਾਂ ਰਿਸ਼ਤਾ ਨਹੀਂ ਮਿਲ ਰਿਹਾ। ਹੈਰਾਨ ਹਾਂ! ਜਿਸ ਗੁਰੂ ਨੇ ਸਾਨੂੰ ਸਭ ਵਹਿਮਾਂ ਭਰਮਾਂ ਤੋਂ ਦੂਰ ਰੱਖਿਆ ਸੀ ਅੱਜ ਫਿਰ ਓਹੋ ਹੀ ਕੰਮ ਪਤਾ ਨਹੀਂ ਕਿਸ ਦੇ ਹੁਕਮ ਵਿੱਚ ਬੱਝੇ ਕਰ ਰਹੇ ਹਾਂ? (ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ॥ ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ॥ 56/8॥ )

11. ਅੰਮ੍ਰਿਤਸਰ ਹੀ ਕਿਸੇ ਹੋਰ ਦੇ (ਘਰ ਨਹੀ) ਫੈਕਟਰੀ ਆਪਣੇ ਖਾਸ ਕੰਮ ਲਈ ਜਾਂਦਾ ਹਾਂ, ਦਫਤਰ ਵਿੱਚ ਹੀ ਅਸੀਂ ਬੈਠੇ ਹਾਂ। ਬੈਠਦਿਆਂ ਹੀ ਮੇਰੀ ਨਜ਼ਰ ਇਕ ਪਾਸੇ ਰੱਖੀਆਂ ਤਸਵੀਰਾਂ 'ਤੇ ਪੈਂਦੀ ਹੈ। ਤਸਵੀਰਾਂ ਵੇਖ ਕੇ ਹੈਰਾਨ ਹੁੰਦਾ ਹਾਂ, ਇੱਕ ਪਾਸੇ ਬਾਬਾ ਨਾਨਕ ਦੀ ਤਸਵੀਰ ਹੈ ਤੇ ਦੂਜੇ ਪਾਸੇ ਕਲਗੀਧਰ ਦੀ, ਵਿਚਕਾਰ ਲਕਸ਼ਮੀ ਦੀ ਫੋਟੋ ਹੈ। ਫੈਕਟਰੀਆਂ ਚਲਾਉਣੀਆਂ ਸੌਖੀਆਂ ਨਹੀਂ।ਇਹ ਐਵੇਂ ਨਹੀਂ ਚਲਦੀਆਂ।ਪੜ੍ਹਾਈ ਲਿਖਾਈ ਆਉਣੀ ਚਾਹੀਦੀ ਹੈ।ਪਰ ਹੈਰਾਨ ਹਾਂ, ਪੜ੍ਹਿਆ ਲਿਖਿਆ ਸਿੱਖ ਗੁਰੂ 'ਤੇ ਟੇਕ ਰੱਖੇ ਤਾਂ ਸਮਝ ਆਉਂਦੀ ਹੈ ਪਰ ਪੜ੍ਹਿਆ

ਲਿਖਿਆ ਸਿੱਖ ਗੁਰੂ 'ਤੇ ਟੇਕ ਰੱਖਦਾ ਹੋਇਆ ਲਕਸ਼ਮੀ ਦੀ ਪੂਜਾ ਵੀ ਕਰੇ ਤਾਂ ਇਹੋ ਜਿਹੇ ਸਿੱਖ ਹਿੰਦੂ ਵਾਦ ਦਾ ਖਹਿੜਾ ਕਿਵੇਂ ਛੱਡਣਗੇ? ਕੌਣ ਛਡਾਵੇਗਾ ਤੇ ਕਿਵੇਂ? (ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ॥ ਸਤਿਗੁਰੂ ਹੈ ਬੋਹਿਥਾ ਵਿਰਲੈ ਕਿਨੈ ਵੀਚਾਰਿਆ॥ 470/10)

12. ਜਿੰਨੇ ਦਿਨ ਲੱਗਣੇ ਸਨ ਲਗਾ ਕੇ ਵਾਪਸ ਆਉਂਦਾ ਹਾਂ। ਫਿਰ ਪਾਠਾਂ ਦਾ ਸਿਲਸਿਲਾ ਚਲਦਾ ਹੈ। ਪਾਠ ਰੱਖਿਆ ਜਾਂਦਾ ਹੈ, ਕੁੰਭ, ਨਾਰੀਅਲ ਸਭ ਓਸੇ ਤਰ੍ਹਾਂ ਹਨ। ਸਰਦਾਰ ਜੀ ਦੀ ਲੜਕੀ ਜੋ ਐਮ. ਏ. ਬੀ. ਐਡ ਹੈ, ਆਦੇਸ਼ ਦਿੰਦੀ ਹੈ, ਪਾਠ ਦਾ ਭੋਗ 12 ਵਜੇ ਤੋਂ ਪਹਿਲਾਂ ਪੈਣਾਂ ਚਾਹੀਦਾ ਹੈ। (ਨਹੀਂ ਤਾਂ ਪਤਾ ਨਹੀਂ ਕੀ ਹਨ੍ਹੇਰ ਆ ਜਾਵੇਗਾ? ਗੁਰਮਤਿ ਦੀਆਂ ਕਿਤਾਬਾਂ ਨਾਂ ਮਾਂ ਪਿਓ ਨੇ ਪੜ੍ਹੀਆਂ ਹਨ ਤੇ ਨਾਂ ਹੀ ਧੀਆਂ ਪੁੱਤਾਂ ਨੇ)। ਸੋ ਦਿੱਤੇ ਆਦੇਸ਼ 'ਤੇ ਪਾਲਣ ਹੁੰਦਾ ਹੈ। ਕੀਰਤਨੀਏ ਵੀ ਕੀ ਕਰਨ? ਇੱਕ ਲੰਬੇ ਸਮੇ ਦੌਰਾਨ ਫਿਰ ਇਹਨਾਂ ਦੇ ਹੀ ਘਰ ਅਖੰਡ ਪਾਠ ਰੱਖਿਆ ਜਾਂਦਾ ਹੈ। ਇਹ ਵਿਆਹ ਦਾ ਅਖੰਡ ਪਾਠ ਹੈ। ਘਰ ਵਹੁਟੀ ਆਉਂਦੀ ਹੈ। ਇਹੋ ਪੜ੍ਹੀ ਲਿਖੀ ਲੜਕੀ ਕਹਿੰਦੀ ਹੈ, " ਭਾਬੀ ਕੋ 'ਕਰਵਾ ਚੌਥ' ਕਾ ਵਰਤ ਕਰਵਾਨਾ ਹੈ" ਸ਼ਾਇਦ ਅਗਲੀ ਵਰਤ ਰੱਖਣ ਨੂੰ ਤਿਆਰ ਵੀ ਹੈ ਕਿ ਨਹੀਂ, ਇਸ ਨਾਲ ਉਸ ਨੂੰ ਕੋਈ ਗਰਜ਼ ਨਹੀਂ ਹੈ,ਪਰ ਵਰਤ ਰੱਖਣਾਂ ਜ਼ਰੂਰੀ ਹੈ। (ਜੇ ਉਹ ਮਗਰ ਲੱਗ ਕੇ ਵਰਤ ਰੱਖਦੀ ਹੈ ਤਾਂ ਇਹ ਨਨਾਣ ਭਰਜਾਈ ਦੀ ਲੜਾਈ ਦਾ ਮੁੱਢ ਬਣਦਾ ਹੈ ਤੇ ਫਿਰ ਨਨਾਣ ਭਰਜਾਈਆਂ ਦੀ ਕਦੀ ਬਣਦੀ ਹੀ ਨਹੀਂ ਹੈ ਇਹ ਕਹਾਵਤ ਪ੍ਰਚਲਤ ਕਰਨ ਦੇ ਅਸੀਂ ਖੁਦ ਭਾਗੀ ਬਣਦੇ ਹਾਂ) ਇਹ ਪੜ੍ਹਿਆਂ ਲਿਖਿਆਂ ਸਿੱਖਾਂ ਤੇ ਉਹਨਾਂ ਦੇ ਬੱਚਿਆਂ ਦਾ ਹਾਲ ਹੈ। (ਦੇਖਾ ਦੇਖੀ ਸਭ ਕਰੇ ਮਨਮੁਖਿ ਬੂਝ ਨ ਪਾਇ॥ ਜਿਨਿ ਗੁਰਮੁਖਿ ਹਿਰਦਾ ਸੁਧੁ ਹੈ ਸੇਵ ਪਈ ਤਿਨ ਥਾਇ)॥ 28/3)

13. ਇਸੇ ਹੀ ਘਰ ਦਾ ਹੋਰ ਨਜ਼ਾਰਾ ਹੈ- ਘਰ ਵਿੱਚ ਕਾਰ ਲਿਆਂਦੀ ਜਾਂਦੀ ਹੈ। ਅਰਦਾਸ, ਗੁਰਦਵਾਰੇ ਬਾਦ ਵਿੱਚ ਕਰਵਾਈ ਜਾਂਦੀ ਹੈ ਪਹਿਲਾਂ ਉਹ ਗਣੇਸ਼ ਦੇ ਮੰਦਿਰ ਜਾਂਦੀ ਹੈ ਤੇ ਓਥੋਂ ਸਵਾਸਤਿਕ ਦਾ ਚਿੰਨ੍ਹ ਪੰਡਿਤ ਕੋਲੋਂ ਕਾਰ 'ਤੇ ਲਗਵਾਇਆ ਜਾਂਦਾ ਹੈ। ਇਥੇ ਹੀ ਬਸ ਨਹੀਂ ਘਰ ਵਿੱਚ ਪਏ ਕੰਮਪਿਊਟਰ 'ਤੇ ਵੀ ਸਵਾਸਤਿਕ ਦਾ ਚਿੰਨ੍ਹ ਵੇਖਣ ਨੂੰ ਮਿਲਦਾ ਹੈ। ਏਦਾਂ ਦਾ ਹੀ ਹਾਲ ਇੱਕ ਹੋਰ ਸਿੱਖ ਦਾ ਹੈ ਜਿਹਨਾਂ ਦੇ ਕਿਸੇ ਹੋਰ ਸਾਧਨ 'ਤੇ ਸਵਾਸਤਿਕ ਦਾ ਚਿੰਨ ਲੱਗਾ ਹੋਇਆ ਹੈ। ਧੰਨ ਹੈ ਇਹ ਸਿੱਖੀ। (ਇਕੋ ਦਿਸੈ ਸਜਣੋ ਇਕੋ ਭਾਈ ਮੀਤੁ॥ ਇਕਸੈ ਦੀ ਸਾਮਗਰੀ ਇਕਸੈ ਦੀ ਹੈ ਰੀਤਿ॥ ਇਕਸ ਸਿਉ ਮਨੁ ਮਾਨਿਆ ਤਾ ਹੋਆ ਨਿਹਚਲੁ ਚੀਤੁ॥ 44/2॥)

14. ਸਿੱਖਾਂ ਵਿੱਚ ਪੜ੍ਹੇ ਲਿਖੇ ਪਰਿਵਾਰਾਂ ਦੀ ਕਮੀ ਨਹੀਂ ਹੈ। ਪਰ ਵਿਆਹ ਸ਼ਾਦੀਆਂ ਵੇਲੇ ਪੜ੍ਹਾਈ ਪਤਾ ਨਹੀਂ ਕਿਧਰ ਖੰਭ ਲਾ ਕੇ ਉਡ ਜਾਂਦੀ ਹੈ। ਪੰਡਿਤ ਕੋਲੋਂ ਟੇਵਾ ਬਣਾਇਆ ਜਾਂਦਾ ਹੈ। ਉਹ ਦੱਸਦਾ ਹੈ ਲੜਕੇ ਲੜਕੀ ਦੇ 36 ਗੁਣ (ਸਦਕੇ ਜਾਈਏ ਜਿੰਨ੍ਹਾਂ ਨੇ ਵੱਧ ਘੱਟ ਨਹੀਂ ਬਣਾਏ) ਮਿਲਦੇ ਹਨ ਬਹੁਤ ਸੁੱਖੀ ਰਹਿਣਗੇ। ਪਰ ਇਹ ਕੀ ? ਕੁੱਝ ਹੀ ਮਹੀਨਿਆਂ ਦੇ ਅੰਦਰ ਹੀ ਸ਼ਾਦੀ ਟੁੱਟ ਜਾਂਦੀ ਹੈ। ਕਾਸ਼! ਗੁਰੂ ਦੇ ਨਾਲ ਵੀ ਕਿਸੇ ਦੇ ਗੁਣ ਮਿਲਦੇ ਹੁੰਦੇ। ਪਰ ਨਹੀਂ, ਜਿੱਥੇ ਸੁਆਰਥ ਕੰਮ ਕਰਦਾ ਹੈ ਓਥੇ ਗੁਰੂ ਦਾ ਕੀ ਕੰਮ ? ਇਹ ਗੱਲ ਕਿਸੇ ਇੱਕ 'ਤੇ ਲਾਗੂ ਨਹੀਂ ਹੁੰਦੀ ਬਹੁਤ ਸਾਰੇ ਅਜਿਹੇ ਪਰਿਵਾਰ ਮਿਲ ਜਾਣਗੇ। (ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ ॥ 951॥

15. ਪੰਜਾਬ ਤੋਂ ਕੋਈ ਮੇਰੇ ਕੋਲ ਆਉਂਦਾ ਹੈ। ਰਸਮੀ ਸੁਖ-ਸਾਂਦ ਪੁੱਛੀ ਜਾਂਦੀ ਹੈ। ਇਧਰ ਓਧਰ ਦੀਆਂ ਗੱਲਾਂ ਹੁੰਦੀਆਂ ਹਨ। ਗੱਲਾਂ ਵਿਚੋਂ ਗੱਲ ਵਹਿਮਾਂ ਭਰਮਾਂ ਦੀ ਚਲਦੀ ਹੈ ਤੇ ਇੱਕ ਹੋਰ ਗੱਲ ਦਾ ਪਤਾ ਲੱਗਦਾ ਹੈ, ਕਿਸੇ ਦੇ ਵਿਆਹ ਨੂੰ ਸੱਤ ਅੱਠ ਸਾਲ ਹੋ ਗਏ ਹਨ, ਔਲਾਦ ਕੋਈ ਨਹੀਂ ਹੈ, ਸੱਸ ਆਪਣੀ ਨੂੰਹ ਕੋਲੋਂ "ਕਰਵਾ ਚੌਥ" (ਜਾਂ ਖਰਵਾ ਚੌਥ) ਦਾ ਵਰਤ ਰੱਖਵਾਉਂਦੀ ਹੈ। ਹੈਰਾਨ ਹਾਂ, ਕਿਸੇ ਦੇ ਔਲਾਦ ਨਹੀਂ ਤਾਂ ਕੋਈ ਡੇਰੇ ਸੰਤਾਂ ਕੋਲ ਤੁਰਿਆ ਫਿਰਦਾ ਹੈ ਤੇ ਕੋਈ "ਕਰਵਾ ਚੌਥ" ਦਾ ਵਰਤ ਰੱਖਦਾ ਹੈ। ਜਿਵੇਂ ਔਲਾਦਾਂ ਏਦਾਂ ਹੀ ਮਿਲਦੀਆਂ ਹੋਣ? "ਦਾਤੈ ਦਾਤਿ ਰਖੀ ਹਥਿ ਅਪਣੈ ਜਿਸੁ ਭਾਵੈ ਤਿਸੁ ਦੇਈ" (604) ਇਹ ਫੁਰਮਾਨ ਕਿਥੋਂ ਤੇ ਕਿਵੇਂ ਯਾਦ ਰਹਿਣ ਜਦੋਂ "ਰਿਦੈ ਕੁਸਿਧੇ ਜਾਇ"॥

16. ਵਰਤਾਂ ਦੀ ਗੱਲ ਚੱਲੀ ਹੈ ਤਾਂ ਇਧਰ ਵੀ ਨਜ਼ਰ ਮਾਰ ਲਈਏ- ਦੇਸ਼ ਭਰ ਵਿੱਚ ਤਿਉਹਾਰਾਂ ਦਾ ਹੜ੍ਹ ਆਇਆ ਪਿਆ ਹੈ। ਸਾਲ ਭਰ ਵਿੱਚ ਪਤਾ ਨਹੀਂ ਕਿੰਨੀ ਵਾਰ ਵਰਤ ਆਉਂਦੇ ਹਨ। ਵੈਸੇ ਹਿੰਦੂਆਂ ਦਾ ਹਰ ਮੰਗਲਵਾਰ ਵਰਤ ਹੁੰਦਾ ਹੈ। ਕੋਈ ਮਹੀਨਾ ਇੱਕ ਅਜਿਹਾ ਵੀ ਹੈ ਜਦੋਂ ਕਈ ਦਿਨ ਤੱਕ ਵਰਤ ਚਲਦੇ ਹਨ। ਹੁਣ ਵਰਤ ਸ਼ੁਰੂ ਹੁੰਦੇ ਹਨ- ਟੀ.ਵੀ ਚਾਲੂ ਕਰਦਾ ਹਾਂ, ਖਬਰਾਂ ਆਉਂਦੀਆਂ ਹਨ, ਖਬਰਾਂ ਪੜ੍ਹਨ ਵਾਲਾ ਦੱਸਦਾ ਹੈ,

"ਆਜ ਦੇਸ਼ ਮੇਂ ਕਈ ਲੋਗੋਂ ਨੇ ਵਰਤ ਰੱਖਾ, ਔਰਤੋਂ ਨੇ ਆਪਣੇ ਪਤੀਓਂ ਕੀ ਲੰਬੀ ਆਯੂ ਕੇ ਲੀਏ ਵਰਤ ਕੀਏ"। ਰੀਪੋਰਟਾਂ ਦਿਖਾਈਆਂ ਜਾਂਦੀਆਂ ਹਨ, ਦਿੱਲੀ ਦੇ ਇੱਕ ਸਰਦਾਰ (?) ਜੀ ਆਪਣੀ ਪਤਨੀ ਦੇ ਸਾਹਮਣੇ ਖੜ੍ਹੇ ਹਨ ਤੇ ਉਹਨਾਂ ਦੀ ਪਤਨੀ ਛਾਨਣੀ (ਆਟਾ ਛਾਨਣ ਵਾਲੀ) ਵਿਚੋਂ ਆਪਣੇ ਖਾਵੰਦ ਦਾ ਚੇਹਰਾ ਤੱਕਦੀ ਹੈ। ਸਦਕੇ ਜਾਈਏ ਇਹਨਾਂ ਸਿੱਖਾਂ ਦੇ ਜੋ ਦੁਨੀਆਂ ਵਿੱਚ ਆਪਣਾ ਤੇ ਆਪਣੇ ਧਰਮ ਦਾ ਦਿਵਾਲਾ ਕੱਢ ਰਹੇ ਹਨ ਕਿ ਸਿੱਖ ਧਰਮ ਕਿਦਾਂ ਦਾ ਹੈ?, ਪਰ ਇਹਨਾਂ ਨੂੰ ਕੌਮ ਤੇ ਧਰਮ ਨਾਲ ਕੀ ? (ਛੋਡਹਿ ਅੰਨੁ ਕਰਹਿ ਪਾਖੰਡ ॥ ਨਾ ਸੋਹਾਗਨਿ ਨਾ ਓਹਿ ਰੰਡ॥ 873/4॥

17. ਕਿਹੜਾ ਘਰ ਹੈ ਜਿੱਥੇ ਪੋਤੇ ਪੋਤਰੀਆਂ ਨਹੀਂ ਹਨ? ਸਰਦਾਰ ਜੀ ਦਾ ਆਪਣਾ ਜਨਮ ਤਾਂ ਪਿੰਡ ਵਿੱਚ ਹੀ ਹੋਇਆ ਸੀ। ਗੱਲ ਬਾਤ ਕਰਨੀ ਪੰਜਾਬੀ ਵਿੱਚ ਹੀ ਸਿੱਖੀ ਸੀ ਤੇ ਪੜ੍ਹਾਈ ਲਿਖਾਈ ਵੀ ਪੰਜਾਬੀ ਵਿੱਚ ਹੀ ਕੀਤੀ ਸੀ। ਹਿੰਦੀ ਤੇ ਅੰਗਰੇਜ਼ੀ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ। ਪਰ ਹੁਣ ਸ਼ਹਿਰ ਵਿੱਚ ਆ ਕੇ ਜੋ ਹਵਾ ਚੰਗੇ ਲੋਕਾਂ ਦੀ ਸੋਸਾਇਟੀ ਕਰਕੇ ਲੱਗੀ ਹੈ ਹਿੰਦੀ ਤੇ ਅੰਗਰੇਜ਼ੀ ਬੋਲਣੀ ਵੀ ਆ ਚੁੱਕੀ ਹੈ। ਅਖਬਾਰ ਵੀ ਅੰਗਰੇਜ਼ੀ ਦਾ ਹੀ ਪੜ੍ਹਦੇ ਹਨ। ਪੰਜਾਬੀ ਦਾ ਅਖਬਾਰ ਪੜ੍ਹਦੇ ਹਨ ਤਾਂ ਕਹਿੰਦੇ ਹਨ. 'ਜੋ ਮਜ਼ਾ ਅੰਗਰੇਜ਼ੀ ਦਾ ਅਖਬਾਰ ਪੜ੍ਹਨ ਵਿੱਚ ਆਉਂਦਾ ਹੈ ਉਹ ਪੰਜਾਬੀ ਦੇ ਅਖਬਾਰ ਦਾ ਨਹੀਂ ਆਉਂਦਾ। ਪੋਤੇ ਪੋਤਰੀਆਂ ਨਾਲ ਗੱਲਾਂ ਹਿੰਦੀ ਵਿੱਚ ਕਰਦੇ ਹਨ। ਬੜੇ ਚਾਅ ਨਾਲ ਪੁੱਛਦੇ ਹਨ, ਬਤਾਓ ਤੁਮ ਕਿਆ ਖਾਓਗੇ? ਬਤਾਓ, ਆਜ ਕੌਨ ਸਾ ਕਾਮ ਟੀਚਰ ਨੇ ਦੀਆ ਹੈ ? ਆਦਿ। ਅਸਲ ਮਾਂ ਹੁਣ ਮਤਰੇਈ ਮਾਂ ਹੋ ਗਈ ਹੈ। ਆਖਰ ਮਾਂ (ਬੋਲੀ) ਤਾਂ, ਮਾਂ ਹੀ ਹੈ ਪੁੱਤ ਹੀ ਕਪੁੱਤ ਹੋਈ ਜਾਣ ਤਾਂ ਕੀ ਕੀਤਾ ਜਾ ਸਕਦਾ ਹੈ?

18. ਗੈਰ ਸਿੱਖਾਂ ਦੀ ਲੜਕੀ ਸਿੱਖ ਲੜਕੇ ਨਾਲ ਲਵ ਮੈਰਿਜ ਕਰਵਾਉਂਦੀ ਹੈ। ਮਾਪੇ, ਦੋਵਾਂ ਧਿਰਾਂ ਦੇ ਭਾਂਵੇ ਮੰਨਦੇ ਨਹੀਂ ਪਰ ਲੜਕਾ/ਲੜਕੀ ਬਜਿੱਦ ਹਨ; ਕਿਸੇ ਤਰੀਕੇ ਨਾਲ ਸ਼ਾਦੀ ਹੋ ਜਾਂਦੀ ਹੈ। ਦੋਵੇਂ ਧਿਰਾਂ ਆਪਣੇ ਬੱਚਿਆਂ ਦੀ ਖੁਸ਼ੀ 'ਚ ਖੁਸ਼ ਹਨ। ਲੜਕੀ ਗੁਰਦਵਾਰੇ ਜਾਣਾ ਚਾਹੁੰਦੀ ਹੈ ਪਰ ਲੜਕੇ ਦੀ ਮਾਂ ਉਹਨਾਂ ਨੂੰ ਗੁਰਦਵਾਰੇ ਜਾਣ ਤੋਂ ਰੋਕਦੀ ਹੈ ਤੇ ਕਹਿੰਦੀ ਹੈ, ਹਮ ਤੋ ਮਹਾਰਾਜ ਜੀ ਕੋ ਮਾਨਤੇ ਹੈਂ। ਪਰ ਲੜਕੀ ਕਹਿੰਦੀ ਹੈ, 'ਸਿੱਖ ਤੋ ਗੁਰਦਵਾਰੇ ਜਾਤੇ ਹੈ ਉਨ ਕਾ ਗੁਰੂ, ਗੁਰੂ ਗਰੰਥ ਸਾਹਿਬ ਹੈ'। ਅਗੋਂ ਸੱਸ ਕਹਿੰਦੀ ਹੈ, "ਵੋ ਤੋ ਕਿਤਾਬ ਹੈ, ਗੁਰੂ ਨਹੀ ਹੈ। ਹਮਾਰੇ ਮਹਾਰਾਜ ਜੀ ਬਤਾਤੇ ਹੈ"। ਲੜਕੀ ਆਪਣੇ ਮਨ ਵਿੱਚ ਸੋਚਦੀ ਹੈ, "ਯੇ ਕੈਸੇ ਸਿੱਖ ਹੈ?" ਉਸਦੀ ਜੋ ਆਸਥਾ ਗੁਰਦੁਵਾਰੇ ਵਿੱਚ ਹੈ, ਉਹ ਟੁੱਟ ਜਾਂਦੀ ਹੈ ਤੇ ਜੋ ਸਿੱਖੀ ਤੋਂ ਪ੍ਰੇਰਨਾਂ ਲੈਣੀ ਚਾਹੁੰਦੀ ਹੈ ਉਹ ਖਤਮ ਹੋ ਜਾਂਦੀ ਹੈ। ਦੇਹਧਾਰੀ ਤਾਂ ਬਾਣੀ ਨਾਲੋਂ ਲੋਕਾਂ ਨੂੰ ਤੋੜ ਰਹੇ ਹਨ ਚੇਲੇ ਵੀ ਘੱਟ ਨਹੀਂ ਹਨ। (ਗੁਰੂ ਜਿੰਨ੍ਹਾਂ ਦੇ ਟੱਪਣੇ ਚੇਲੇ ਜਾਣ ਛੜੱਪ)

19 ਗੁਰੂ ਸਾਹਿਬਾਨਾਂ ਨੇ ਸਿੱਖਾਂ ਨੂੰ ਕੋਈ ਸਰਨੇਮ ਲਗਾਉਣ ਦੀ ਹਦਾਇਤ ਕੀਤੀ ਹੋਵੇ ਇਸਦਾ ਜ਼ਿਕਰ ਕਿਤੇ ਨਹੀਂ ਮਿਲਦਾ, ਪਰ ਹਰ ਸਿੱਖ ਆਪਣੇ ਨਾਵਾਂ ਨਾਲ ਸਰਨੇਮ ਲਾਈ ਫਿਰਦਾ ਹੈ, ਜੋ ਬਿਪ੍ਰਨ ਕੀ ਰੀਤ ਨੂੰ ਮੰਨਣਾਂ ਹੀ ਹੈ। ਜਿਸਦਾ ਆਪਣਾ ਕੋਈ ਸਰਨੇਮ ਨਹੀਂ ਹੈ ਉਹ ਦੂਜਿਆਂ ਦੇ ਸਰਨੇਮ ਲਗਾ ਕੇ ਆਪਣੇ ਆਪ ਨੂੰ ਸਵਰਣ ਅਖਵਾਉਣਾਂ ਚਾਹੁੰਦਾਂ ਹੈ। ਜੋ ਇਸਦੀ ਜਿਲ੍ਹਣ ਵਿਚੋਂ ਨਿਕਲਣਾਂ ਚਾਹੁੰਦਾਂ ਹੈ, ਉਹ ਨਵਾਂ ਸਰਨੇਮ ਲੱਭ ਕੇ ਆਪਣੇ ਨਾਵਾਂ ਨਾਲ ਲਗਾ ਲੈਂਦਾ ਹੈ। ਕੀ ਇਹ ਨਿੱਤ ਨਵੇਂ ਸਰਨੇਮ ਲਗਾਉਣ ਵਾਲੇ ਕੌਮ ਨੂੰ ਵਖਰੇਵੇਂ ਵਿੱਚ ਨਹੀਂ ਧੱਕ ਰਹੇ? ਕੀ ਇਹ ਉਸ ਸਿੱਖੀ ਦਾ ਸਰੂਪ ਹੈ ਜੋ ਅਸੀਂ ਤੁਸੀਂ ਕਿਤਾਬਾਂ /ਅਖਬਾਰਾਂ ਵਿੱਚ ਪੜ੍ਹਦੇ ਜਾਂ ਪ੍ਰਚਾਰਕਾਂ ਕੋਲੋਂ ਸੁਣਦੇ ਹਾਂ, ਜਿੰਨ੍ਹਾਂ ਸਿੰਘਾਂ ਨੇ ਬੰਦ ਬੰਦ ਕਟਵਾਏ ਸਨ, ਦੇਗਾਂ ਵਿੱਚ ਉਬਾਲੇ ਗਏ ਸਨ, ਆਰਿਆਂ ਨਾਲ ਤਨ ਚਿਰਾਏ ਸਨ? ਹਮਰੀ ਜਾਤਿ ਪਾਤਿ ਗੁਰੁ ਸਤਿਗੁਰੁ ਹਮ ਵੇਚਿਓ ਸਿਰੁ ਗੁਰ ਕੇ॥ 731॥

20. ਕਿਸੇ ਸਿੱਖ ਦਾ ਲੇਖ ਕਿਸੇ ਮੈਗਜ਼ੀਨ ਵਿੱਚ ਛਪਦਾ ਹੈ ਆਪਣੇ ਨਾਮ ਤੋਂ ਪਹਿਲਾਂ ਉਹ ਕੋਈ ਗੋਤਰ/ਸਰਨੇਮ ਲਗਾਉਂਦੇ ਹਨ। ਲੇਖ ਬਹੁਤ ਚੰਗਾ ਹੈ ਉਸਦੀ ਮੈਂ ਸ਼ਲਾਘਾ ਕਰਦਾ ਹਾਂ ਤੇ ਨਾਲ ਹੀ ਸਰਨੇਮ/ਜਾਤ ਲਿਖਣ ਬਾਰੇ ਕਹਿੰਦਾ ਹਾਂ ਕਿ ਇਹ ਨਹੀਂ ਲਿਖਣਾਂ ਚਾਹੀਦਾ। ਪਰ ਅੱਗੋਂ ਉਹ ਜਵਾਬ ਵਿੱਚ ਲਿਖਦੇ ਹਨ "ਮੇਰੇ ਸਰਨੇਮ/ਜਾਤ ਨਾਂ ਲਿਖਣ ਨਾਲ ਸਿੱਖ ਨਹੀਂ ਬਣ ਜਾਂਦਾ"। ਲੱਗਦਾ ਹੈ, ਲੇਖ ਲਿਖਣੇ ਹੀ ਬਹੁਤੇ ਲੋਕ ਜਾਣਦੇ ਹਨ ਗੁਰਬਾਣੀ ਦੇ ਫੁਰਮਾਨਾਂ ਨੂੰ ਯਾਦ ਰੱਖਣਾਂ ਉਹਨਾਂ ਦੇ ਬੂਤੇ ਦੀ ਗੱਲ ਨਹੀਂ ਹੈ। ਜਾਨਤ ਹੀ ਅਉਗਨੁ ਕਰੈ)॥ 1376॥

21 ਇੱਕ ਹੋਰ ਅੰਮ੍ਰਿਤੀਏ* ਸਿੱਖ ਨੂੰ ਦੇਖਦਾ ਹਾਂ। ਜਾਤ - ਪਾਤ ਦਾ ਬਹੁਤ ਜਨੂੰਨ ਹੈ। ਕੋਈ ਉਸਨੂੰ ਗੁਰਸਿੱਖ ਰੋਕਦਾ ਹੈ। ਪਰ ਗੁਰੂ ਘਰ (ਗੁਰਦੁਵਾਰੇ) ਵਿੱਚ ਹੀ ਉਹ ਬੜੇ ਹੰਕਾਰ ਨਾਲ

ਕਹਿੰਦਾ ਹੈ, "ਇਹੋ ਜਿਹਿਆਂ ਨੂੰ ਅਸੀਂ ਜੁੱਤੀਆਂ ਮਾਰ ਕੇ ਜਾਤ ਬਕਵਾ ਲਵਾਂਗੇ।" ਇੱਕ ਪਾਸੇ ਰ.ਸ.ਸ. ਵਾਲੇ ਸਿੱਖਾਂ ਨੂੰ ਹਿੰਦੂ ਬਣਾਉਣ 'ਤੇ ਤੁਲੇ ਹਨ ਦੂਜੇ ਪਾਸੇ ਇਹ ਸਿੱਖ (?) ਇਹੋ ਜਿਹੀ ਹਰਕਤ ਕਰਦਾ ਹੈ। ਸੋਚਦਾ ਹਾਂ ਇਹ ਕਿਸਦਾ ਕਾਰਕੁਨ ਹੋ ਸਕਦਾ ਹੈ? ਜਿਹਨਾਂ ਸਿੱਖਾਂ ਅੰਦਰ ਜਾਤ ਪਾਤ ਹੈ (ਉਹ ਮਾਨਸ ਕੀ ਜਾਤ ਸਭੈ ਏਕੈ ਹੀ ਪਹਿਚਾਨਬੋ ਦਾ ਸਿਧਾਂਤ ਕਿਓਂ ਸਮਝਣਗੇ?) ਉਹ ਸਿੱਖ ਨਹੀਂ ਹੋ ਸਕਦਾ, ਤੇ ਜਿਸ ਅੰਦਰ ਇਹੋ ਜਿਹੀ ਭਾਵਨਾਂ ਕੰਮ ਕਰਦੀ ਹੈ ਉਹ ਸਿੱਖ ਭੇਸ ਵਿੱਚ ਕਿਸਦਾ ਕਾਰਕੁਨ ਹੋ ਸਕਦਾ ਹੈ? ਜ਼ਰਾ ਸੋਚੋ ਤਾਂ? ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ ॥469॥ * ਜਿਸ ਨੇ ਅੰਮ੍ਰਿਤ ਨਾਂ ਛਕਿਆ ਹੋਵੇ ਉਹ ਬੇ-ਅੰਮ੍ਰਿਤੀਆਂ, ਜਿਸ ਨੇ ਛਕਿਆ ਹੋਵੇ ਪਰ ਰਹਿਤ ਦਾ ਧਾਰਨੀ ਨਾਂ ਹੋਵੇ ਉਹ ਅੰਮ੍ਰਿਤੀਆ , ਜਿਸਨੇ ਅੰਮ੍ਰਿਤ ਦੇ ਗੁਣ ਧਾਰਨ ਕੀਤੇ ਹੋਣ, ਉਹ ਅੰਮ੍ਰਿਤਧਾਰੀ ਕਹਾਉਣ ਦਾ ਹੱਕਦਾਰ ਹੈ। ਇਹ ਵਿਚਾਰ ਭਾਈ ਜ਼ੋਰਾਵਰ ਸਿੰਘ ਰਾਗੀ ਦੇ ਹਨ।

22. ਗੱਲ ਇਥੇ ਹੀ ਖਤਮ ਨਹੀਂ ਹੁੰਦੀ। ਅਜਿਹੇ ਸਿੱਖਾਂ (?) ਦੀਆਂ ਗੱਲਾਂ ਸੁਣੋ ਤਾਂ ਦੰਗ ਰਹਿ ਜਾਓ। ਇਹਨਾਂ ਦੇ ਹੋਰ ਨਜ਼ਾਰੇ ਵੀ ਵੇਖਣ ਵਾਲੇ ਹਨ। ਅੰਮ੍ਰਿਤ ਛਕਣ ਤੋਂ ਬਾਦ ਇਸਦਾ ਗਾਤਰਾ ਹਮੇਸ਼ਾਂ ਕਮੀਜ਼ ਦੇ ਉਪਰ ਦੀ ਦਿਸਦਾ ਸੀ। ਸਰਦੀਆਂ ਵੇਲੇ ਕੋਟ ਪੈਂਟ ਦੇ ਉਪਰੋਂ ਦੇਖਦਾ ਸਾਂ। ਪਰ ਹੈਰਾਨ ਹਾਂ, ਅੱਜ ਅਖੌਤੀ ਸਰਦਾਰ ਦਾ ਗਾਤਰਾ ਨਜ਼ਰ ਨਹੀਂ ਆਉਂਦਾ ਉਹ ਗੋਲ ਹੋ ਜਾਂਦਾ ਹੈ, ਕਿਓਂ ਕਿ ਅਖੌਤੀ ਸਰਦਾਰ ਅੱਜ ਅੰਬੇਡਕਰ ਪੰਥੀਆਂ ਨੂੰ ਉਸ ਦੇ ਮਾਰਗ 'ਤੇ ਚੱਲਣ ਲਈ ਉਪਦੇਸ਼ ਦੇ ਰਿਹਾ ਹੈ। "ਤੁਧੁ ਬਾਝੁ ਸਮਰਥ ਕੋਇ ਨਾਹੀ ਕ੍ਰਿਪਾ ਕਰਿ ਬਨਵਾਰੀਆ" ॥917॥ ਲੱਗਦਾ ਹੈ ਹੁਣ ਗੱਲ ਝੂਠੀ ਸਾਬਤ ਕਰਨ 'ਤੇ ਤੁੱਲੇ ਹੋਏ ਹਨ। ਜਦੋਂ ਅੰਬੇਦਕਰ ਤੇ ਵਿਸ਼ਵਕਰਮਾਂ (ਸਭਨਾਂ ਨੂੰ) ਸਭ ਕੁੱਝ ਦੇਣ ਦੇ ਸਮਰੱਥ ਹੋ ਜਾਵੇ ਤਾਂ ਗੁਰੂ ਗਰੰਥ ਸਾਹਿਬ ਨੂੰ ਮੱਥੇ ਟੇਕਣ ਦਾ ਕੀ ਅਰਥ ਹੋਇਆ? ਇਹੋ ਹੀ ਕਹਿ ਸਕਦੇ ਹਾਂ-"ਅਪਰਾਧੀ ਦੂਣਾ ਨਿਵੈ..."॥ ਕੀ ਅਜਿਹੀਆਂ ਹੀ ਕਾਲੀਆਂ ਭੇਡਾਂ ਕੌਮ ਦਾ ਨੁਕਸਾਨ ਨਹੀਂ ਕਰ ਰਹੀਆਂ ?

23. ਇਸੇ ਦੀ ਹੀ ਗੱਲ ਸੰਨ 1985 ਦੀ ਹੈ। ਰੀਜ਼ਰਵੇਸ਼ਨ ਦੇ ਅਧਾਰ 'ਤੇ ਤਰੱਕੀ ਹੁੰਦੀ ਹੈ। ਕੋਈ ਪੁੱਛਦਾ ਹੈ." "ਸਰਦਾਰ (?) ਜੀ (?) ਆਪ ਕਿਸ ਜਾਤੀ ਕੇ ਹੈ?" ਸਰਦਾਰ ਜੀ ਕੀ ਦੱਸਣ? ਜਾਤ ਦੱਸਦਿਆਂ ਹੀਣ ਭਾਵਨਾਂ ਮਹਿਸੂਸ ਹੁੰਦੀ ਹੈ। ਕਹਿੰਦਾ ਹੈ- "ਹਮਾਰੀ ਛੋੜੋ" ਇਹ ਕਹਿ ਕੇ ਆਪਣਾ ਪਿੱਛਾ ਛੁਡਾ ਲਿਆ ਜਾਂਦਾ ਹੈ ਪਰ ਜਦੋਂ ਦੂਜਿਆਂ ਬਾਰੇ ਪੁਛਿਆ ਜਾਂਦਾ ਹੈ ਤਾਂ ਇਹੋ ਹੀ ਕਹਿੰਦਾ ਹੈ-"ਦਰਅਸਲ ਕਿਆ ਹੈ ਨਾਂ ਕਿ, ਹੈ ਤੋ ਯੇ ਭੀ ਨੀਚੀ ਜਾਤ ਕੇ, ਪਰ ਇਨਕੋ ਜਾਤ ਬਤਾਨੇ ਮੇਂ "ਸ਼ਰਮ" ਆਤੀ ਹੈ। ਖੁਦ ਨੂੰ ਜਿੱਥੇ ਸ਼ਰਮ ਆਉਂਦੀ ਹੈ ਓਥੇ ਕਦੀ ਆਪਣੇ ਆਪ ਨੂੰ 'ਜੱਟ' ਜਾਂ 'ਬੱਗਾ' ਕਹਾਉਂਦਾ ਹੈ (ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ ॥(349) ਪਰ ਲੋਕਾਂ ਇਹ ਸਿਧਾਂਤ ਬਣਾਇਆ ਹੈ ਕਿ 'ਪੂਛਹੁ ਜਾਤੀ ਜੋਤਿ ਨ ਜਾਣਹੁ' (ਤੁੱਕ ਨਹੀਂ) ਪਰ ਲੋਕ ਜਾਣ ਜਾਂਦੇ ਹਨ ਇਹ ਜਾਤ ਦਾ ਕੌਣ ਹੈ? ਪਰ ਖਾਸੀਅਤ ਇਹ ਹੈ ਕਿ ਖੁਦ ਆਪਣੇ ਮੂੰਹੋਂ ਕਹਿੰਦਾ ਹੈ, "ਲੋਕਾਂ ਨੂੰ ਬੇਵਕੂਫ ਬਣਾਉਣਾਂ ਮੇਰਾ ਖੱਬੇ ਹੱਥ ਦਾ ਕੰਮ ਹੈ"। ਤੇ ਜੇ ਕੋਈ ਗੱਲ ਨਾਂ ਸੁਣੇ, ਮੰਨੇ ਤਾਂ ਫਿਰ ਇਹ ਵੀ ਜਵਾਬ ਹੈ- ਹਮ ਦਲਿਤ ਹੈਂ, ਹਮੇਂ ਸਦੀਓਂ ਸੇ ਇਨ ਬ੍ਰਾਹਮਣ ਬਣੀਓਂ ਨੇ ਗੁਲਾਮ ਬਣਾ ਕੇ ਰੱਖਾ ਹੈ। ਜਿਹੜਾ ਦਲਿਤ ਹੈ ਉਹ ਗੁਲਾਮ ਹੈ, ਪਰ ਬੇਵਕੂਫ ਬਣਾਉਣ ਵਾਲਾ ਤੇ ਲੋਕਾਂ ਨੂੰ ਜੁੱਤੀਆਂ ਮਾਰ ਕੇ ਜਾਤਾਂ ਬਕਵਾਉਣ ਵਾਲਾ ਦਲਿਤ ਕਿਵੇਂ ਹੋ ਗਿਆ? ਹੁਣ ਭਾਈ ਜੀ ਨੇ ਆਪਣਾ ਗੁਰਦਵਾਰਾ ਖੋਲ੍ਹਿਆ ਹੈ ਤੇ ਨਾਮ ਰੱਖਿਆ ਹੈ "ਸਰਵ ਧਰਮ ਸਿੰਘ ਸਭਾ ਗੁਰਦਵਾਰਾ" ਰਸੀਦ ਬੁੱਕਾਂ 'ਤੇ ਕਰਾਸ, ਖੰਡੇ, ਚੰਦ ਤਾਰੇ, ਅਤੇ ਓਮ ਦਾ ਚਿੰਨ ਅੰਕਿਤ ਹੈ। ਗੁਰਸਿਖੀ ਦੀ ਏਹੁ ਨੀਸਾਣੀ? ਕੀ ਅਜਿਹੇ ਸਿੱਖ ਰਾਮ ਰਹੀਮ ਨਾਲੋਂ ਘੱਟ ਹਨ ? ਭੇਸ ਦਿਖਾਵੇ ਜਗਤ ਕਉ ਲੋਗਨ ਕਉ ਬਸਕੀਨ॥ (ਗੁਰੂ ਗੋਬਿੰਦ ਸਿੰਘ ਜੀ)

24. ਪੰਜਾਬ ਤੋਂ ਇੱਕ ਅਖਬਾਰ ਆਉਂਦਾ ਹੈ। ਖੋਲ੍ਹਦਾ ਹਾਂ। ਇੱਕ ਪੰਨਾਂ, ਫਿਰ ਦੋ ਪੰਨਾਂ ਪੜ੍ਹਦਿਆਂ ਪੜ੍ਹਦਿਆਂ ਇੱਕ ਪੰਨੇ 'ਤੇ ਨਜ਼ਰ ਪੈਂਦੀ ਹੈ। ਫੋਟੋ ਸਰਦਾਰ (?) ਜੀ ਦੀ ਛਪੀ ਹੈ। ਪਰ ਇਹ ਕੀ ਲਿਖਿਆ ਹੈ? "ਪ੍ਰਸਿੱਧ ਦਲਿਤ ਵਿਦਵਾਨ ਪ੍ਰੋਫੈਸਰ। ਇਹ ਪੜ੍ਹਦਿਆਂ ਹੀ ਦਿਮਾਗ ਘੁੰਮਦਾ ਹੈ। ਸਮਝ ਨਹੀਂ ਆਉਂਦੀ ਕਿ ਜੇ ਪ੍ਰੋਫੈਸਰ ਹੋ ਕੇ ਵੀ ਦਲਿਤ ਹੀ ਰਹਿਣਾਂ ਹੈ ਤਾਂ ਇਹੋ ਜਿਹੀ ਪ੍ਰੋਫੈਸਰੀ ਕਰਨ ਖੁਣੋਂ ਕੀ ਥੁੜਿਆ ਹੈ? ਜੇ ਉਹ ਵਿਦਵਾਨ ਹੈ ਤੇ ਦਲਿਤ ਵੀ ਤਾਂ ਇਹ ਕਿਹੋ ਜਿਹੀ ਵਿਦਵਤਾ ਹੈ ਜਿਸ ਅੰਦਰੋਂ ਦਲਿਤ ਹੋਣ ਦਾ ਭਰਮ ਨਹੀਂ ਨਿਕਲਿਆ? ਜੇ ਏਨਾਂ ਪੜ੍ਹ ਲਿਖ ਕੇ ਦਲਿਤ ਹੀ ਹੈ ਤਾਂ ਉਸ ਕੋਲ ਸਿੱਖ ਇਤਿਹਾਸ ਤੇ ਗੁਰਬਾਣੀ ਦੀ ਕਿੰਨੀ ਕੁ ਸੂਝ ਹੋ ਸਕਦੀ ਹੈ ਜਾਂ ਹੋਰ ਧਰਮਾਂ ਦੀ ਵੀ? ਗੁਰੂ

ਗੋਬਿੰਦ ਸਿੰਘ ਜੀ ਨੇ ਆਪਣੇ ਸਿੱਖ ਨੂੰ "ਖਾਲਸਾ ਮੇਰੋ ਰੂਪ ਹੈ ਖਾਸ" ਕਿਹਾ ਪਰ ਅਜਿਹਾ ਪ੍ਰੋਫੈਸਰ 'ਗੁਰੂ ਦਾ ਰੂਪ" ਕਦੋਂ ਤੇ ਕਿਵੇਂ ਹੋਇਆ? ਕੇਵਲ ਇੱਕ ਭੇਸ ਹੀ ਸਿੱਖੀ ਦਾ ਧਾਰਿਆ ਹੈ ਗੁਰੂ ਦੇ ਬੋਲ ਨਹੀਂ ਤੇ ਬੋਲ ਵੀ ਬਹੁਤੇ ਨਹੀਂ, ਕੇਵਲ ਚਾਰ ਸ਼ਬਦ ਹੀ ਹਨ ਬਾਕੀ (ਆਪਣੇ ਮਤਲਬ ਜੋਗੀ) ਸਮੁੱਚੀ ਬਾਣੀ ਤਾਂ ਇੱਕ ਪਾਸੇ ਰਹੀ। ਇਸਦਾ ਮਤਲਬ ਹੈ ਕਿ ਦਲਿਤ ਕਿੰਨਾਂ ਵੀ ਪੜ੍ਹ ਜਾਵੇ ਉਹ ਦਲਿਤ ਰਹਿਣਾਂ ਹੀ ਪਸੰਦ ਕਰੇਗਾ ਕਿਓਂ ਕਿ ਜੋ ਸਵਾਦ ਬਿਪ੍ਰ ਦੀ ਗੁਲਾਮੀ ਕਰਨ ਵਿੱਚ ਹੈ ਉਹ 'ਗੁਰੂ ਦਾ ਰੂਪ' ਬਣਨ ਵਿੱਚ ਨਹੀਂ ਮਿਲਦਾ ਹੈ। 'ਦਲਿਤ' ਬਣੇ ਰਹਿਣ ਤੋਂ ਭਾਵ ਹੈ ਕਿ ਸਿੱਖਾਂ ਨੂੰ 'ਕੇਸਾਧਾਰੀ ਹਿੰਦੂ' ਬਣਾਉਣ ਲਈ ਅਹਿਮ ਰੋਲ ਅਦਾ ਕਰਨਾਂ। ਅਜਿਹੇ ਸਿੱਖ ਜੇ ਇਹ ਢਿੰਡੋਰਾ ਪਿੱਟਣ ਕਿ ਬਿਪਰਾਂ ਨੇ ਸਾਡੇ 'ਤੇ ਅਤਿਆਚਾਰ ਕੀਤੇ ਹਨ ਤਾਂ ਸਿਵਾਏ ਝੂਠ ਬੋਲਣ ਦੇ, ਹੋਰ ਕੋਈ ਗੱਲ ਨਹੀਂ ਹੈ। ਜਿੰਨ੍ਹਾਂ ਸਿੱਖਾਂ ਅੰਦਰੋਂ ਜਾਤੀਵਾਦ ਦੀ ਭਾਵਨਾਂ ਖਤਮ ਨਹੀਂ ਹੋ ਰਹੀ (ਜਾਂ ਨਹੀਂ ਕਰ ਰਹੇ) ਤਾਂ ਇਸਦਾ ਮਤਲਬ ਹੈ ਕਿ ਉਹ ਸਿੱਖਾਂ ਨੂੰ ਖਾਲਸਾ ਵੇਖਣ ਦੇ ਚਾਹਵਾਨ ਨਹੀਂ ਹਨ। ਅਜਿਹੇ ਸਿੱਖਾਂ ਦਾ ਜੇ ਬਿਪਰ ਹਮਾਇਤੀ ਨਹੀਂ ਤਾਂ ਗੁਰੂ ਵੀ ਨਹੀਂ ਹੋਣ ਲੱਗਾ। ਏਨਾਂ ਪੜ੍ਹ ਕੇ ਵੀ ਕੇਵਲ ਇਹੋ ਹੀ ਵਿਦਵਤਾ ਹਾਸਲ ਕੀਤੀ ਹੈ ਕਿ ਦਲਿਤ ਸ਼ਬਦ ਆਪਣੇ ਮਨਾਂ ਵਿਚੋਂ ਨਹੀਂ ਜਾਣ ਦੇਣਾਂ ਭਾਵੇਂ ਜਿੰਨਾਂ ਮਰਜ਼ੀ ਪੜ੍ਹ ਲੈਣ। ਤਉ ਆਨ ਬਾਟ ਕਾਹੇ ਨਹੀ ਆਇਆ? ॥324॥

25. ਨਵੰਬਰ 2007 ਦੀ 9 ਤਾਰੀਕ ਹੈ। ਹਿੰਦੀ ਦਾ ਅਖਬਾਰ ਆਉਂਦਾ ਹੈ, ਪੜ੍ਹਦਾ ਹਾਂ। ਅਖਬਾਰ ਪੜ੍ਹਦੇ ਸਮੇਂ ਇੱਕ ਜਗ੍ਹਾ ਨਜ਼ਰ ਟਿਕਦੀ ਹੈ। ਇਹ ਇੱਕ ਗਿਆਨੀ ਜੀ ਦੀ ਫੋਟੋ ਛਪੀ ਹੈ ਤੇ ਸਿਰਲੇਖ ਦਿੱਤਾ ਹੈ, "ਸ਼੍ਰੀ ਵਿਸ਼ਵਕਰਮਾਂ ਜੀ ਕਾ ਸਲਾਨਾ ਉਤਸਵ ਸ਼ੁਰੂ"। ਦੀਵਾਲੀ ਕਰਕੇ ਛੁੱਟੀ ਹੈ ਇਸ ਲਈ ਅਖਬਾਰ ਤੀਸਰੇ ਦਿਨ ਆਉਂਦਾ ਹੈ। ਫਿਰ ਖਬਰ ਛਪਦੀ ਹੈ, " ਕੀਰਤਨ ਸੇ ਸੰਗਤ ਨਿਹਾਲ"। ਸ਼੍ਰੀ ਵਿਸ਼ਵਕਰਮਾਂ ਜੀ ਕਾ 32ਵਾਂ ਸਲਾਨਾ ਉਤਸਵ। ਸਿੱਖ ਨੂੰ ਤਾਂ ਕਿਸੇ ਹੋਰ ਨੂੰ ਗੁਰੂ ਮੰਨਣ ਦਾ ਆਦੇਸ਼ ਨਹੀਂ ਹੈ। ਵਿਸ਼ਵਕਰਮਾਂ ਦੀ ਪੂਜਾ ਵਿੱਚ ਰਾਗੀਆਂ, ਪ੍ਰਚਾਰਕਾਂ, ਤੇ ਅਖੰਡ ਪਾਠਾਂ ਦਾ ਕੀ ਕੰਮ ? ਹੈ ਕੋਈ ਕਮੇਟੀ ਜੋ ਐਕਸ਼ਨ ਲੈ ਸਕੇ? ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ॥ 637/5॥

26. ਗੁਰਮੁੱਖਾਂ ਨਾਲ ਸਾਂਝ ਕਰਨੀ ਤੇ ਉਹਨਾਂ ਕੋਲੋਂ ਕੁੱਝ ਸਿੱਖਣਾਂ ਇਹ ਵੀ ਸਿੱਖੀ ਦਾ ਇੱਕ ਸਿਧਾਂਤ ਹੈ। ਅੱਜ ਹੀ ਕਿਸੇ ਗੁਰਮੁੱਖ ਪਿਆਰੇ ਕੋਲ ਜਾਂਦਾ ਹਾਂ। ਗੱਲਾਂ ਚਲਦੀਆਂ ਹਨ। ਉਹ ਨਵੀਂ ਗੱਲ ਦੱਸਦੇ ਹਨ- ਕੋਈ ਬੀਬੀ ਮੇਰੇ ਕੋਲ ਪਰਚੀਆਂ (ਰਸੀਦਾਂ) ਕੱਟਦੇ ਸਮੇਂ ਆਉਂਦੀ ਹੈ ਤੇ ਕਹਿੰਦੀ ਹੈ "ਮੈ ਕਾਰਡ ਰੱਖ ਕੇ ਗਈ ਸਾਂ, ਭਾਈ ਜੀ ਨੂੰ ਕਹਿ ਦਿਓ ਉਹ ਅਰਦਾਸ ਕਰ ਦਵੇ"। ਪਰ ਮੈਂ ਕਹਿੰਦਾ ਹਾਂ, "ਮੈਨੂੰ ਤਾਂ ਪਤਾ ਨਹੀਂ ਹੁਣ ਭਾਈ ਅਰਦਾਸ ਕਰਨ ਲੱਗਾ ਹੈ ਮੇਰੇ ਕੋਲੋਂ ਏਨੀ ਛੇਤੀ ਲਿਖਿਆ ਨਹੀਂ ਜਾਣਾਂ ਸੋ ਤੁਸੀਂ ਕੱਲ੍ਹ ਅਰਦਾਸ ਕਰਵਾ ਲੈਣੀ, ਕੱਲ੍ਹ ਸੰਗਰਾਂਦ ਹੈ"। ਉਹ ਅੱਗੋਂ ਕਹਿੰਦੀ ਹੈ-"ਕੱਲ੍ਹ ਨੂੰ ਸਰਾਧ ਸ਼ੁਰੂ ਹੋ ਜਾਣੇ ਹਨ" (ਮਤਲਬ ਨਵੀਂ ਥਿਊਰੀ ਹੋਰ ਨਿਕਲ ਆਈ ਹੈ, ਸਰਾਧਾਂ ਵਿੱਚ ਅਰਦਾਸ ਨਹੀਂ ਹੋ ਸਕਦੀ ਇਸ ਹਿਸਾਬ ਨਾਲ ਤਾਂ ਸਿੱਖਾਂ ਨੂੰ ਨਿਤਨੇਮ ਕਰਨੇ ਛੱਡ ਦੇਣੇ ਚਾਹੀਦੇ ਹਨ ਤੇ ਹੋਰ ਸਾਰੇ ਕੰਮ ਵੀ ਜਿਸ ਵਿੱਚ ਰੋਟੀ ਖਾਣਾਂ, ਇਸ਼ਨਾਨ ਕਰਨਾਂ, ਸੌਣਾਂ ਜਾਗਣਾਂ, ਕਿਸੇ ਦੇ ਆਉਣਾਂ ਜਾਣਾ ਵੀ ਨਹੀਂ ਚਾਹੀਦਾ) ਇਸ ਪਾਸੇ ਜਿਹਨਾਂ ਸਕਾਲਰਾਂ ਅਤੇ ਪੰਜ ਤਖਤਾਂ ਦੇ ਸਾਹਿਬਾਨਾਂ ਤੇ ਗੁਰਮਤਿ ਦੇ ਖੋਜੀਆਂ ਦੀ ਨਜ਼ਰ ਨਹੀਂ ਗਈ ਕੀ ਉਹ ਅਜਿਹੇ ਲੋਕਾਂ ਵੱਲ ਵੀ ਧਿਆਨ ਦੇਣ ਦੀ ਕ੍ਰਿਪਾਲਤਾ ਕਰਨਗੇ? ਮਨ ਮਹਿ ਨ ਗੁਰਮਤਿ, ਗੁਰਮਤਿ ਮਹਿ ਨ ਮਨਿ (ਭਾਈ ਗੁਰਦਾਸ ਜੀ)

27. ਗੱਲ ਸਰਾਧਾਂ ਦੀ ਚੱਲੀ ਹੈ ਤਾਂ ਹੋਰ ਨਵਾਂ ਨਜ਼ਾਰਾ ਵੀ ਸਿੱਖੀ ਦਾ ਵੇਖੀਏ- ਐਤਵਾਰ ਦਾ ਦਿਨ ਹੈ, ਬੀਬੀਆਂ ਲੰਗਰ ਦੀ ਸੇਵਾ ਕਰਦੀਆਂ ਹਨ। ਰਾਗੀ ਸਿੰਘ ਵੀ ਇੱਕ ਪਾਸੇ ਹੋ ਕੇ ਕੀਰਤਨ ਕਰੀ ਜਾ ਰਿਹਾ ਹੈ। ਕੀਰਤਨ ਕਰਦੇ ਸਮੇਂ ਉਹ ਕਹਿੰਦਾ ਹੈ- 'ਇਹਨਾਂ ਦਿਨਾਂ ਵਿੱਚ ਸਰਾਧ ਚੱਲ ਰਹੇ ਹਨ, ਸਾਨੂੰ ਵੀ ਲੋਕ ਕਹਿੰਦੇ ਹਨ ਕਿ ਸਰਾਧ ਹਨ, ਸਾਡੇ ਘਰ ਆ ਕੇ ਖਾਣਾਂ ਖਾਓ। ਸਰਾਧਾਂ ਵਿੱਚ ਸਿੱਖੀ ਨੂੰ ਕੋਈ ਮਾਨਤਾ ਨਹੀਂ ਹੈ ਫਿਰ ਅਸੀਂ ਵੀ ਕਿੰਨਾ ਕੁ ਖਾਣਾਂ ਖਾ ਸਕਦੇ ਹਾਂ'? ਸੇਵਾ ਕਰਦੀ ਬੀਬੀ ਕਹਿੰਦੀ ਹੈ- "ਜੋ ਰਸਮਾਂ ਬਣੀਆਂ ਹਨ ਐਵੇਂ ਥੋੜ੍ਹੀ ਬਣੀਆਂ ਹਨ ਇਹ (ਕੀਰਤਨੀਏ) ਤਾਂ ਐਵੇਂ ਹੀ ਬੋਲੀ ਜਾਂਦੇ ਹਨ"। ਪਰ ਉਹਨਾਂ ਬੀਬੀਆਂ ਨੂੰ ਇਹ ਵੀ ਸੋਚਣਾਂ ਚਾਹੀਦਾ ਹੈ ਕਿ ਅਜਿਹੀ ਸਥਿਤੀ ਵਿੱਚ ਗੁਰਦੁਵਾਰੇ ਆ ਕੇ ਵੀ ਕੀ ਸਿਖਿਆ ਹੈ? ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ ਕਰਾਹੀ॥332॥

ਬਾਕੀ ਅਗਲੇ ਅੰਕ 'ਚ

94614-81053

# ਸਰਹਿੰਦ ਤੇ ਚਮਕੌਰ ਸਾਹਿਬ ਦੇ ਖ਼ੂਨੀ ਸਾਕਿਆਂ ਦੀ ਦਾਸਤਾਨ- ਅੱਲ੍ਹਾ ਯਾਰ ਖ਼ਾਂ ਦੀ ਜ਼ੁਬਾਨੀ

ਡਾ. ਹਰਚੰਦ ਸਿੰਘ ਸਰਹਿੰਦੀ



ਡਾ. ਹਰਚੰਦ ਸਿੰਘ ਸਰਹੰਦੀ ਪੰਜਾਬੀ ਸਾਹਿਤ ਦਾ ਹਰਫਨਮੌਲਾ ਸਾਹਿਤਕਾਰ ਹੈ ਜਿਸਨੇ ਪੰਜਾਬੀ ਸਾਹਿਤ ਨੂੰ ਕਈ ਵੰਨਗੀਆਂ ਨਾਲ ਭਰਪੂਰ ਕੀਤਾ ਹੈ। ਨਿਵੇਕਲੇ ਸ਼ਬਦਾਂ ਦਾ ਭੰਡਾਰ ਉਹਨਾਂ ਕੋਲ ਵੱਡੀ ਮਾਤਰਾ ਵਿੱਚ ਹੈ। ਆਪਣੀ ਹਰ ਰਚਨਾ ਵਿੱਚ ਉਰਦੂ ਦੇ ਸੇਅਰ ਤੇ ਸ਼ਬਦਾਂ ਦੀ ਵਰਤੋਂ ਕਰਕੇ, ਹਰ ਰਚਨਾਂ ਨੂੰ ਪਾਠਕਾਂ ਲਈ ਅਤੀ ਰੌਚਕ ਬਣਾ ਦਿੰਦੇ ਹਨ। ਉਹਨਾਂ ਦੀ ਸ਼ੈਲੀ ਦੀ ਦਾਤ ਦੇਣੀ ਬਣਦੀ ਹੈ। ਸ਼੍ਰੋਮਣੀ ਸਾਹਿਤਕਾਰ ਦੇ ਨਾਲ ਅਨੇਕਾਂ ਸਨਮਾਨ ਪ੍ਰਾਪਤ ਕਰ ਚੁਕੇ ਹਨ। ਇਸ ਹੱਥਲੀ ਪੁਸਤਕ ਜੋ ਲੜੀਵਾਰ ਪੇਸ਼ ਕੀਤੀ ਜਾ ਰਹੀ ਹੈ, 1999 ਦੇ 300 ਸਾਲਾ ਖਾਲਸਾ ਜਨਮ ਦਿਵਸ ਦੇ ਮੌਕੇ ਸ਼੍ਰੋਮਣੀ ਕਮੇਟੀ ਵੱਲੋਂ ਉਚੇਚੇ ਤੌਰ ਤੇ ਤਿਆਰ ਕਰਨ ਦੀ ਜ਼ਿੰਮੇਵਾਰੀ ਡਾ. ਸਰਹੰਦੀ ਦੀ ਸੀ, ਇਸ ਦੀ ਵਿਸ਼ੇਸ਼ ਮਹੱਤਤਾ ਨੂੰ ਮੁੱਖ ਰੱਖਕੇ ਲਵੀਵਾਰ ਸ਼ੁਰੂ ਕੀਤੀ ਗਈ ਹੈ। ਮੁੱਖ ਸੰਪਾਦਕ

## ਪਿਛੋਕੜ:-

ਪਹਾੜੀ ਰਾਜਿਆਂ, ਜਿਨ੍ਹਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੀਆਂ ਕਾਰਵਾਈਆਂ ਤੋਂ ਆਪਣੇ ਧਰਮ ਅਤੇ ਆਪਣੀ ਸੱਤਾ ਨੂੰ ਖ਼ਤਰਾ ਜਾਪਿਆ, ਨੇ ਸਮੇਂ ਦੇ ਮੁਗਲ ਸਮਰਾਟ ਔਰੰਗਜ਼ੇਬ ਪਾਸ ਮਦਦ ਲਈ ਬੇਨਤੀ ਕੀਤੀ। ਔਰੰਗਜ਼ੇਬ, ਜੋ ਉਸ ਵੇਲੇ ਦੱਖਣ ਵਿੱਚ ਸੀ ਨੇ ਲਾਹੌਰ ਅਤੇ ਸਰਹਿੰਦ ਦੇ ਸੂਬੇਦਾਰਾਂ ਨੂੰ ਗੁਰੂ ਸਾਹਿਬ ਵਿਰੁੱਧ ਕਾਰਵਾਈ ਕਰਨ ਦਾ ਹੁਕਮ ਦਿੱਤਾ। ਉਨ੍ਹਾਂ ਨੇ ਸੰਨ 1701 ਈ: ਵਿੱਚ ਆਨੰਦਪੁਰ ਸਾਹਿਬ ਤੇ ਹਮਲਾ ਕੀਤਾ। ਸਿੱਖ, ਪਹਾੜੀ ਰਾਜਿਆਂ ਤੇ ਮੁਗਲ ਫ਼ੌਜਾਂ ਦੇ ਮੁੜ-ਮੁੜ ਕੀਤੇ ਹਮਲਿਆਂ ਦਾ ਤਿੰਨ ਸਾਲਾਂ ਤੱਕ ਡਟ ਕੇ ਮੁਕਾਬਲਾ ਕਰਦੇ ਰਹੇ। ਅੰਤ, 1704 ਈ: ਵਿੱਚ ਵੈਰੀਆਂ ਨੇ ਕਿਲ੍ਹੇ ਨੂੰ ਚਾਰੇ ਪਾਸਿਓਂ ਪੂਰੀ ਤਰ੍ਹਾਂ ਘੇਰ ਲਿਆ ਅਤੇ ਰਾਸ਼ਨ ਪਾਣੀ ਅੰਦਰ ਜਾਣ 'ਤੇ ਸਖ਼ਤੀ ਨਾਲ ਰੋਕ ਲਗਾ ਦਿੱਤੀ। ਫ਼ਲਸਰੂਪ, ਸਿੱਖ, ਭੁੱਖ ਅਤੇ ਪਿਆਸ ਹੱਥੋਂ ਤੰਗ ਆ ਗਏ ਹਰ ਚੜ੍ਹਦੇ ਸੂਰਜ ਨਾਲ ਉਨ੍ਹਾਂ ਦੀ ਸਰੀਰਕ ਸ਼ਕਤੀ ਘਟਣ ਲੱਗੀ। ਹਕੀਮ ਅੱਲ੍ਹਾ ਯਾਰ ਖ਼ਾਂ ਜੋਗੀ, ਆਪਣੀ ਨਜ਼ਮ ਦੇ ਆਰੰਭਕ ਬੰਦ ਵਿੱਚ ਇਸ ਮੰਦਭਾਗੀ ਸਥਿਤੀ ਦਾ ਦ੍ਰਿਸ਼ ਇਉਂ ਚਿੱਤਰਦਾ ਹੈ:-

ਜਿਸ ਦਮ ਆਨੰਦਪੁਰ ਮੇਂ ਸਤਿਗੁਰ ਮੁਕੀਮ ਥੇ
ਹਮਰਾਹ ਘਰ ਕੇ ਲੋਗ ਥੇ ਔਰ ਕੁਛ ਨਦੀਮ ਥੇ
ਚਾਰੋਂ ਤਰਫ਼ ਸੇ ਕਿਲਾ ਕੋ ਘੇਰੇ ਗ਼ਨੀਮ ਥੇ
ਟੂਟੇ ਸੇ ਰਿਜ਼ਕ ਕੇ ਦਿਲਿ ਸਿੰਘਾਂ ਦੋ-ਨੀਮ ਥੇ
ਪਿਆਸੇ ਥੇ ਔਰ ਭੂਕ ਕੀ ਸ਼ਿੱਦਤ ਕਮਾਲ ਥੀ
ਥੀ ਮੁਖ਼ਤਸਰ ਸੀ ਫ਼ੌਜ ਵੋਹ ਭੀ ਨਿਢਾਲ ਥੀ।

ਦੁਸ਼ਮਣ ਅਤੇ ਸਿੱਖਾਂ ਦੀ ਫ਼ੌਜ ਦੀ ਨਫ਼ਰੀ ਵਿੱਚ ਜ਼ਮੀਨ-ਅਸਮਾਨ ਦਾ ਫ਼ਰਕ ਸੀ। ਅੱਲ੍ਹਾ ਯਾਰ ਖ਼ਾਂ ਜੋਗੀ ਇਸ ਤੱਥ ਨੂੰ ਇਉਂ ਬਿਆਨ ਕਰਦਾ ਹੈ:-

*ਅਦਾ ਕੀ ਫ਼ੌਜ ਕੇ ਨਾ ਸ਼ੁਮਾਰੋ-ਹਿਸਾਬ ਥੇ*
*ਸਰਦਾਰਿ-ਫ਼ੌਜ ਏਕ ਨਹੀਂ ਦੋ ਨਵਾਬ ਥੇ*
*ਰਾਜੇ ਕਈ ਪਹਾੜ ਕੇ ਭੀ ਹਮਰਕਾਬ ਥੇ*
*ਸਿੰਘੋਂ ਸੇ ਬਿਸਤ-ਚੰਦ ਜਿਹ ਸਬ ਸ਼ੈਖ਼-ਓ-ਸ਼ਾਬ ਥੇ*

*ਸਿੱਖੋਂ ਕੀ ਆਰਜ਼ੂ ਥੀ ਕਿ ਲੜ ਕਰ ਸ਼ਹੀਦ ਹੋਂ*
*ਸਤਿਗੁਰ ਯਿਹ ਸੋਚਤੇ ਥੇ ਨ ਜ਼ਾਯਾ ਮੁਰੀਦ ਹੋਂ*

ਪਹਾੜੀ ਰਾਜਿਆਂ ਅਤੇ ਮੁਗ਼ਲ ਫ਼ੌਜਾਂ ਦੇ ਜਰਨੈਲਾਂ ਨੂੰ ਇਸ ਗੱਲ ਦਾ ਗਿਆਨ ਸੀ ਕਿ ਉਹ ਤਾਕਤ ਦੀ ਵਰਤੋਂ ਨਾਲ ਕਿਲ੍ਹਾ ਖਾਲੀ ਨਹੀਂ ਕਰਵਾ ਸਕਣਗੇ। ਇਹੋ ਤੱਥ, ਅੱਲਾ ਯਾਰ ਖ਼ਾਂ ਦੀ ਜ਼ੁਬਾਨੀ:-

*ਦੇਖਾ ਅਦੂ ਨੇ ਕਿਲਾ ਮਿਲੇਗਾ ਨਾ ਜ਼ੋਰ ਸੇ*
*ਬਿਫ਼ਰੇਂਗੇ ਔਰ ਸ਼ੇਰ ਸ਼ਿਗਾਲੋਂ ਕੇ ਸ਼ੋਰ ਸੇ*
*ਬੀਂਕਾ ਨ ਵਾਲ ਹੋਗਾ ਸੁਲੇਮਾਂ ਕਾ ਮੋਰ ਸੇ*

ਸੋ, ਪਹਾੜੀ ਰਾਜਿਆਂ ਅਤੇ ਮੁਗ਼ਲ ਫ਼ੌਜਾਂ ਦੇ ਜਰਨੈਲਾਂ ਨੇ ਗੁਰੂ ਸਾਹਿਬ ਨੂੰ ਬੇਨਤੀ ਕੀਤੀ ਅਤੇ ਕਸਮਾਂ ਖਾਧੀਆਂ ਕਿ ਜੇਕਰ ਉਹ ਕਿਲ੍ਹੇ ਨੂੰ ਛੱਡ ਕੇ ਚਲੇ ਜਾਣ ਦਾ ਮਨ ਬਣਾ ਲੈਣ ਤਾਂ ਉਨ੍ਹਾਂ ਨੂੰ ਖ਼ਤਰੇ ਤੋਂ ਖਾਲੀ ਲਾਂਘਾ ਦਿੱਤਾ ਜਾ ਸਕਦਾ ਹੈ ਓਤੇ ਉਨ੍ਹਾਂ ਦੇ ਕਾਫ਼ਲੇ 'ਤੇ ਹਮਲਾ ਨਹੀਂ ਕੀਤਾ ਜਾਵੇਗਾ।

ਬੇਸ਼ੱਕ ਗੁਰੂ ਸਾਹਿਬ ਨੂੰ ਇਸ ਗੱਲ ਦਾ ਗਿਆਨ ਸੀ ਕਿ :-

*"ਮਿਲ ਕਰ ਦਗ਼ਾ ਕਰੇਂਗੇ ਯੇ ਵਾਅਦੇ ਕੇ ਰੰਗ ਮੇਂ!"*

ਫ਼ਿਰ ਵੀ, ਹਾਲਾਤ ਨੂੰ ਧਿਆਨ ਵਿੱਚ ਰੱਖਦਿਆਂ, ਗੁਰੂ ਸਾਹਿਬ ਨੇ ਅਨੰਦਪੁਰ ਸਾਹਿਬ ਤੋਂ ਕੂਚ ਕਰਨ ਦਾ ਮਨ ਬਣਾ ਲਿਆ। ਗੁਰੂ ਗੋਬਿੰਦ ਸਿੰਘ ਵੱਲੋਂ ਆਪਣੇ ਪਰਿਵਾਰ ਅਤੇ ਸਿਦਕੀ ਸਿੰਘਾਂ ਸਮੇਤ ਆਨੰਦਪੁਰ ਸਾਹਿਬ ਨੂੰ ਅਲਵਿਦਾ ਕਹਿਣ ਦੇ ਦ੍ਰਿਸ਼ ਨੂੰ ਅੱਲ੍ਹਾ ਯਾਰ ਖ਼ਾਂ ਜੋਗੀ ਨੇ ਇਉਂ ਚਿੱਤਰਿਆ ਹੈ:-

*ਤਾਰੋਂ ਕੀ ਛਾਉਂ ਕਿਲਾ ਸੇ ਸਤਿਗੁਰ ਰਵਾਂ ਹੂਏ*
*ਕਸ ਕੇ ਕਮਰ ਸਵਾਰ ਥੇ ਸਾਰੇ ਜਵਾਂ ਹੂਏ*
*ਆਗੇ ਲੀਏ ਨਿਸ਼ਾਂ ਕਈ ਸ਼ੇਰਿ ਜਯਾਂ ਹੂਏ*
*ਕੁਛ ਪੀਛੇ ਜਾਂ-ਨਿਸਾਰ ਗੁਰੂ ਦਰਮਯਾਂ ਹੂਏ*
*ਚਾਰੋਂ ਪਿਸਰ ਹਜ਼ੂਰ ਕੇ ਹਮਰਾਹ ਸਵਾਰ ਥੇ*
*ਜ਼ੋਰਾਵਰ ਔਰ ਫ਼ਤਹ, ਅਜੀਤ ਔਰ ਜੁਝਾਰ ਥੇ*

*ਸਿੰਘੋਂ ਕੀ ਮਾਏਂ ਸਾਥ ਥੀਂ ਸਤਿਗੁਰ ਕੀ ਮਾਂ ਕੇ ਸਾਥ*
*ਥੀ ਹਮਰਕਾਬ ਸ਼ੇਰਨੀ, ਸ਼ੇਰਿ ਜਯਾਂ ਕੇ ਸਾਥ*
*ਗ਼ਰਜ਼ਿ ਕਿ ਕੂਚ ਕਰ ਦਿਯਾ, ਕੁਲ ਖ਼ਾਨਦਾਂ ਕੇ ਸਾਥ*
*ਕਯਾ ਬਾਵਫ਼ਾ ਮੁਰੀਦ ਥੇ, ਪੀਰਿ-ਜ਼ਮਾਂ ਕੇ ਸਾਥ*

*ਸਤਿਗੁਰ ਜਹਾਂ ਪੇ ਅਪਨਾ ਪਸੀਨਾ ਗਿਰਾਤੇ ਥੇ*
*ਸਿੰਘ ਉਸ ਜਗਹ ਪੇ ਅਪਨਾ ਲਹੂ ਤਕ ਬਹਾਤੇ ਥੇ*

6-7 ਪੋਹ, 1761 ਬਿ.ਮੁਤਾਬਿਕ 20-21 ਦਸੰਬਰ, 1704 ਈ. ਮੰਗਲ-ਬੁੱਧ ਦੀ ਵਿਚਕਾਰਲੀ ਰਾਤ ਨੂੰ ਗੁਰੂ ਸਾਹਿਬ ਅਨੰਦਪੁਰ ਸਾਹਿਬ ਤੋਂ ਰਵਾਨਾ ਹੋਏ ਅਤੇ ਕੀਰਤਪੁਰ ਸਾਹਿਬ ਨੂੰ ਹੁੰਦੇ ਹੋਏ ਰੋਪੜ ਵੱਲ ਵੱਧਣ ਲੱਗੇ। ਬੱਸ ਇਸ ਦੇ ਨਾਲ ਹੀ ਸਰਹਿੰਦ ਅਤੇ ਚਮਕੌਰ ਸਾਹਿਬ ਦੇ ਖ਼ੂਨੀ ਸਾਕਿਆਂ ਦੀ ਲੜੀ ਸ਼ੁਰੂ ਹੁੰਦੀ ਹੈ।

"ਇਹ ਇੱਕ ਠੰਡੀ ਤੇ ਵਰਖਾ ਦੀ ਰੁੱਤ ਸੀ, ਜਦੋਂ ਗੁਰੂ ਸਾਹਿਬ ਨੇ ਆਪਣੇ ਪਰਿਵਾਰ (ਚਾਰ ਸਾਹਿਬਜ਼ਾਦੇ, ਮਾਤਾ ਗੁਜਰੀ ਤੇ ਗੁਰੂ ਕੇ ਮਹਿਲ) ਅਤੇ ਲਗਭਗ 1500 ਸਿੱਖਾਂ ਸਮੇਤ ਅਨੰਦਪੁਰ ਸਾਹਿਬ ਨੂੰ ਛੱਡਿਆ।" ਈ. ਸੀ. ਅਰੌੜਾ, 'ਪੰਜਾਬ ਦਾ ਇਤਿਹਾਸ' ਪੰਨਾ 233। ਪ੍ਰਸਿੱਧ ਇਤਿਹਾਸਕਾਰ ਤੇ ਖੋਜੀ ਪ੍ਰੋ. ਹਰਬੰਸ ਸਿੰਘ ਅਨੁਸਾਰ ਗੁਰੂ ਸਾਹਿਬ ਨਾਲ ਉਸ ਸਮੇਂ ਲਗਪਗ 500 ਸਿੱਖ ਸਨ (ਦੇਖੋ, ਪ੍ਰੋ. ਹਰਬੰਸ ਸਿੰਘ ਦੀ ਪੁਸਤਕ 'ਗੁਰੂ ਗੋਬਿੰਦ ਸਿੰਘ,' ਪੰਨਾ 110)

ਜਦੋਂ ਇਹ ਕਾਫ਼ਲਾ ਸਰਸਾ ਨਦੀ ਦੇ ਨੇੜੇ ਪਹੁੰਚਿਆ ਤਾਂ ਪਹਾੜੀ ਰਾਜਿਆਂ ਤੇ ਮੁਗ਼ਲ ਜਰਨੈਲਾਂ ਨੇ ਗਊ ਤੇ ਕੁਰਾਨ ਦੀਆਂ ਕਸਮਾਂ ਤੋੜ ਕੇ ਵਹੀਰ 'ਤੇ ਇੱਕ ਭਰਵਾਂ ਹੱਲਾ ਬੋਲ ਦਿੱਤਾ। ਇਸ ਤੱਥ ਨੂੰ ਹਕੀਮ ਅੱਲ੍ਹਾ ਯਾਰ ਖ਼ਾਂ ਜੋਗੀ ਆਪਣੀ ਕਲਮ ਵਿੱਚ ਇਉਂ ਢਾਲ ਕੇ ਪੇਸ਼ ਕਰਦਾ ਹੈ:-

*ਬਦਬਖ਼ਤੋਂ ਨੇ ਜੋ ਵਾਅਦਾ ਕੀਯਾ ਥਾ ਬਿਸਰ ਗਏ*
*ਨਾਮਰਦ ਕੌਲ ਕਰਕੇ ਜ਼ਬਾਂ ਸੇ ਮੁਕਰ ਗਏ*
*ਗੋਬਿੰਦ ਸਿੰਘ ਕੇ ਸ਼ੇਰ ਭੀ ਫ਼ੌਰਨ ਬਿਫ਼ਰ ਗਏ*
*ਤਲਵਾਰੇਂ ਸੂਤ ਸੂਤ ਕੇ ਰਨ ਮੇਂ ਉਤਰ ਗਏ*
*ਮੈਦਾਂ ਕੋ ਏਕ ਆਨ ਮੇਂ ਚੌਰੰਗ ਕਰ ਦਿਯਾ*
*ਰੁਸਤਮ ਭੀ ਆਯਾ ਸਾਮਨੇ ਤੋ ਦੰਗ ਕਰ ਦਿਯਾ*

ਸਰਸਾ ਨਦੀ ਵਿੱਚ ਉਸ ਸਮੇਂ ਹੜ੍ਹ ਆਇਆ ਹੋਇਆ ਸੀ। ਹੁਣ ਗੁਰੂ ਸਾਹਿਬ ਇਸ ਤਰ੍ਹਾਂ ਘਿਰ ਗਏ। ਅਗਲੇ ਪਾਸੇ ਨਦੀ ਸ਼ੂਕਦੀ ਤੇ ਠਾਠਾਂ ਮਾਰਦੀ ਸੀ ਅਤੇ ਪਿਛਲੇ ਪਾਸਿਓਂ ਸ਼ਾਹੀ ਫ਼ੌਜ ਮਾਰੋ-ਮਾਰ ਕਰਦੀ ਆ ਰਹੀ ਸੀ।... ਪਰ ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਆਪ ਨੂੰ ਮੁਗ਼ਲਾਂ ਦੇ ਹਵਾਲੇ ਨਹੀਂ ਕੀਤਾ। ਗੁਰੂ ਸਾਹਿਬ ਅਤੇ ਉਨ੍ਹਾਂ ਦੇ ਸਿੰਘ ਮੈਦਾਨ ਵਿੱਚ ਡਟ

ਖਲੋਤੇ। ਉਨ੍ਹਾਂ ਨੇ ਵੈਰੀਆਂ ਦੇ ਕਹਿਰੀ ਹਮਲੇ ਦਾ ਅਨੋਖੀ ਬਹਾਦਰੀ, ਦਲੇਰੀ ਤੇ ਹੌਂਸਲੇ ਨਾਲ ਮੁਕਾਬਲਾ ਕੀਤਾ। ਅੱਲ੍ਹਾ ਯਾਰ ਖ਼ਾਂ ਜੋਗੀ ਲਿਖਦਾ ਹੈ ਕਿ ਗੁਰੂ ਸਾਹਿਬ ਨੂੰ ਮੈਦਾਨ ਵਿੱਚ ਉਤਰਿਆ ਵੇਖ ਕੇ ਵੈਰੀ ਦਲਾਂ ਵਿੱਚ ਖ਼ਲਬਲੀ ਮੱਚ ਗਈ ਅਤੇ ਫਿਰ ਗੁਰੂ ਸਾਹਿਬ ਨੇ:-

*ਸ਼ਮਸ਼ੀਰ ਜਬ ਹਿਲਾਈ ਤੋ ਬਿਜਲੀ ਚਮਕ ਗਈ*
*ਦਹਿਸ਼ਤ ਸੇ ਸਾਰੀ ਫ਼ੌਜ ਉਦੂ ਕੀ ਦਬਕ ਗਈ*

ਅੱਲ੍ਹਾ ਯਾਰ ਖ਼ਾਂ ਜੋਗੀ ਨੇ ਇਸ ਜੰਗ ਦੇ ਦ੍ਰਿਸ਼ਾ ਨੂੰ ਬਹੁਤ ਹੀ ਭਾਵਪੂਰਤ ਤੇ ਪ੍ਰਭਾਵਸ਼ਾਲੀ ਢੰਗ ਨਾਲ ਚਿੱਤਰਿਆ ਹੈ। ਨਮੂਨੇ ਦੇ ਤੌਰ 'ਤੇ 'ਸ਼ਹੀਦਾਨਿ-ਵਫ਼ਾ' 'ਚੋਂ ਕੁਝ ਚੋਣਵੀਆਂ ਟੂਕਾਂ ਤੁਹਾਡੀ ਨਜ਼ਰ ਕਰ ਰਿਹਾ ਹਾਂ:-

ਘੋੜੇ ਕੋ ਏੜ ਦੇ ਕੇ ਗੁਰੂ ਰਨ ਮੇਂ ਡਟ ਗਏ
ਫ਼ੁਰਮਾਏ ਬੁਜ਼ਦਿਲੋਂ ਸੇ ਕਿ ਤੁਮ ਕਿਉਂ ਪਲਟ ਗਏ
ਅਬ ਆਓ ਰਨ ਮੇਂ ਜੰਗ ਕੇ ਅਰਮਾਂ ਨਿਕਾਲ ਲੋ
ਤੁਮ ਕਰ ਚੁਕੇ ਹੋ ਵਾਰ ਹਮਾਰਾ ਸੰਭਾਲ ਲੋ

ਸਤਿਗੁਰ ਨੇ ਰਾਜਪੂਤੋਂ ਕੇ ਚੱਕੇ ਛੁੜਾ ਦੀਏ
ਮੁਗ਼ਲੋਂ ਕੇ ਵਲਵਲੇ ਭੀ ਜੋ ਥੇ ਸਬ ਮਿਟਾ ਦੀਏ
ਦੁਸ਼ਮਨ ਕੋ ਅਪਨੀ ਤੇਗ਼ ਕੇ ਜੌਹਰ ਦਿਖਾ ਦੀਏ
ਕੁਸ਼ਤੋ ਕੇ ਏਕ ਆਨ ਮੇਂ ਪੁਸ਼ਤੇ ਲਗਾ ਦੀਏ
ਰਾਜਾ ਜੋ ਚੜ੍ਹ ਕੇ ਆਏ ਥੇ ਬਾਰਹ ਪਹਾੜ ਕੇ
ਪਛਤਾ ਰਹੇ ਥੇ ਜੀ ਮੇਂ ਗੁਰੂ ਕੀ ਲਤਾੜ ਸੇ

ਜੋ ਬਚ ਗਏ ਵੁਹ ਭਾਗ ਗਏ ਮੂੰਹ ਕੋ ਮੋੜ ਕਰ
ਰਸਤਾ ਘਰੋਂ ਕਾ ਲੇ ਲੀਆ ਮੈਦਾਂ ਕੋ ਛੋੜ ਕਰ
ਸਿੰਘੋਂ ਨੇ ਭੁਸ ਨਿਕਾਲ ਦਿਯਾ ਥਾ ਝੰਝੋੜ ਕਰ
ਪਛਤਾਏ ਆਖ਼ਿਰਸ਼ ਕੋ ਬਹੁਤ ਕੌਲ ਤੋੜ ਕਰ
ਲਾਸ਼ੋਂ ਸੇ ਔਰ ਸਰੋਂ ਸੇ ਥਾ ਮੈਦਾਨ ਪਟ ਗਯਾ
ਆਧੇ ਸੇ ਬੇਸ਼ ਲਸ਼ਕਰਿ-ਆਦਾ ਥਾ ਕਟ ਗਯਾ

ਸਰਹਿੰਦ ਕੇ ਨਵਾਬ ਕਾ ਫ਼ਕ ਰੰਗ ਹੋ ਗਯਾ
ਲਸ਼ਕਰ ਕਾ ਹਾਲ ਦੇਖ ਕੇ ਵੁਹ ਦੰਗ ਹੋ ਗਯਾ
ਸਤਿਗੁਰ ਕੀ ਤੇਗ਼ਿ ਤੇਜ਼ ਸੇ ਜਬ ਤੰਗ ਹੋ ਗਯਾ
ਜ਼ਾਲਿਮ ਕਾ ਦਿਲ ਜੁ ਸਖ਼ਤ ਥਾ ਅਬ ਸੰਗ ਹੋ ਗਯਾ
ਠਹਿਰਾਈ ਦਿਲ ਮੇਂ ਸਿੰਘੋਂ ਸੇ ਮੈਂ ਇੰਤਕਾਮ ਲੂੰ
ਧੋਕੇ ਫ਼ਰੇਬ ਸੇ ਮੈਂ ਸਹਰ ਲੂੰ ਯਾ ਸ਼ਾਮ ਲੂੰ

ਗੱਲ ਕੀ , ਸਰਸਾ ਨਦੀ ਦੇ ਕੰਢੇ 'ਤੇ ਹਨੇਰੇ ਅਤੇ ਬਾਰਿਸ਼ ਵਿੱਚ ਘਮਸਾਨ ਦਾ ਯੁੱਧ ਹੋਇਆ। ਕੁਝ ਸਿੰਘਾਂ ਨੇ ਹਿੰਮਤ ਕੀਤੀ ਤੇ ਮਾਤਾ ਗੁਜਰੀ, ਗੁਰੂ ਕੇ ਮਹਿਲ ਅਤੇ ਛੋਟੇ ਸਾਹਿਬਜ਼ਾਦਿਆਂ ਨੂੰ ਨਦੀ ਵਿੱਚੋਂ ਪਾਰ ਲੈ ਗਏ। ਗੁਰੂ ਸਾਹਿਬ ਅਤੇ ਉਨ੍ਹਾਂ ਦੇ ਸਿੰਘ ਘੋੜਿਆਂ ਸਮੇਤ ਹੀ ਨਦੀ ਵਿੱਚ ਕੁੱਦ ਪਏ। ਇਸੇ ਭਗਦੜ ਵਿੱਚ ਗੁਰੂ ਸਾਹਿਬ ਦਾ ਸਾਮਾਨ, ਜਿਸ ਵਿੱਚ ਬੜੀਆਂ ਬਹੁਮੁੱਲੀਆਂ ਹੱਥ-ਲਿਖਤਾਂ ਸ਼ਾਮਿਲ ਸਨ, ਸਰਸਾ ਨਦੀ ਦੀ ਭੇਂਟ ਚੜ੍ਹ ਗਿਆ।

ਸਰਸਾ ਨਦੀ ਪਾਰ ਕਰਨ ਉਪਰੰਤ ਸਿੰਘ ਹਾਲੇ ਪੂਰੀ ਤਰ੍ਹਾਂ ਇਕੱਠੇ ਵੀ ਨਹੀਂ ਸਨ ਹੋਏ ਕਿ ਮੁਹਰਿਉਂ ਰੋਪੜ ਦੇ ਰੰਘੜਾਂ ਨੇ ਹੱਲਾ ਬੋਲ ਦਿੱਤਾ। ਪਰ ਗੁਰੂ ਸਾਹਿਬ ਨੇ ਇਸ ਨਵੀਂ ਆਫ਼ਤ 'ਤੇ ਜਲਦੀ ਹੀ ਕਾਬੂ ਪਾ ਲਿਆ। ਡਾ. ਗੰਡਾ ਸਿੰਘ ਅਨੁਸਾਰ- "ਰੋਪੜ ਦੇ ਲਾਗੇ ਤੱਕ ਸਾਰਾ ਪਰਿਵਾਰ, ਮਾਤਾ ਗੁਜਰੀ ਜੀ, ਗੁਰੂ ਸਾਹਿਬ ਦੇ ਮਹਿਲ ਤੇ ਸਾਹਿਬਜ਼ਾਦੇ ਇਕੱਠੇ ਹੀ ਸਨ।"

ਸ਼ਹਿਰ ਵਿੱਚ ਦਾਖ਼ਲ ਹੋਣ ਤੋਂ ਪਹਿਲਾਂ ਹੀ ਗੁਰੂ ਸਾਹਿਬ ਨੇ ਆਪਣੇ ਮਹਿਲਾਂ ਨੂੰ ਇੱਕ ਸਿੰਘ ਨਾਲ ਦਿੱਲੀ ਲਈ ਰਵਾਨਾ ਕਰ ਦਿੱਤਾ। ਬੇਸ਼ੱਕ ਗੁਰੂ ਸਾਹਿਬ ਨੇ ਰੰਘੜਾਂ ਦੇ ਹੱਲੇ ਨੂੰ ਜਲਦੀ ਹੀ ਪਿਛਾੜ ਦਿੱਤਾ, ਫਿਰ ਵੀ ਇਸ ਅਚਨਚੇਤ ਹਮਲੇ ਕਾਰਨ ਪੈਦਾ ਹੋਈ ਗੜਬੜ/ਭਗਦੜ ਦੌਰਾਨ ਮਾਤਾ ਗੁਜਰੀ ਅਤੇ ਛੋਟੇ ਸਾਹਿਬਜ਼ਾਦੇ- ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫ਼ਤਹਿ ਸਿੰਘ ਵਹੀਰ ਨਾਲੋਂ ਨਿੱਖੜ ਗਏ ਅਤੇ ਗੁਰੂ ਘਰ ਦੇ ਰਸੋਈਏ ਗੰਗੂ ਬ੍ਰਾਹਮਣ ਨਾਲ ਇੱਕ ਹੋਰ ਪਾਸੇ ਨੂੰ ਨਿਕਲ ਗਏ। ਅੱਲ੍ਹਾ ਯਾਰ ਖ਼ਾਂ ਜੋਗੀ ਇਸ ਤੱਥ 'ਤੇ ਆਪਣੀ ਮੋਹਰ ਕੁਝ ਇਸ ਤਰ੍ਹਾਂ ਲਗਾਉਂਦਾ ਹੈ:-

ਜ਼ੋਰਾਵਰ ਔਰ ਫ਼ਤਹਿ ਜੋ ਦਾਦੀ ਕੇ ਸਾਥ ਥੇ
ਦਾਏਂ ਕੀ ਜਗਹ ਚਲ ਦੀਏ ਵੁਹ ਬਾਏਂ ਹਾਥ ਥੇ

ਅਤੇ ਮਾਤਾ ਗੁਜਰੀ ਆਪਣੇ ਦੁੱਖ-ਦਰਦ ਨੂੰ ਇਉਂ ਜ਼ੁਬਾਨ ਦਿੰਦੀ ਹੈ:-

ਗੰਗੂ ਰਸੋਈਆ ਹੈ ਫ਼ਕਤ ਸਾਥ ਰਹਿ ਗਯਾ

ਲੇ ਦੇ ਕੇ ਰਹਿਬਰੀ ਕੋ ਜਿਹ ਹੈਯਾਤ ਰਹਿ ਗਯਾ

ਗੁਰੂ ਸਾਹਿਬ ਦੀਆਂ ਮੁਸੀਬਤਾਂ ਦੀ ਪੰਡ ਵਿੱਚ ਇਹ ਇੱਕ ਨਵਾਂ ਵਾਧਾ ਸੀ। ਗੁਰੂ ਸਾਹਿਬ ਨੇ ਮਾਤਾ ਗੁਜਰੀ ਅਤੇ ਸਾਹਿਬਜ਼ਾਦਿਆਂ ਦੀ ਬਹੁਤ ਤਲਾਸ਼ ਕੀਤੀ। ਬਕੌਲ ਅੱਲ੍ਹਾ ਯਾਰ ਖ਼ਾਂ ਜੋਗੀ:-

ਹਰਚੰਦ ਕੀ ਤਲਾਸ਼ ਨਾ ਪਾਯਾ ਨਿਸ਼ਾਂ ਕਹੀਂ
ਛੋੜਾ ਥਾ ਜਿਸ ਜਗਹ ਪਿ ਨਹੀਂ ਥੇ ਵਹਾਂ ਕਹੀਂ

ਸੁਭਾਵਿਕ ਹੀ ਹੈ ਕਿ ਇਸ ਸਥਿਤੀ ਵਿੱਚ ਗੁਰੂ ਸਾਹਿਬ ਦਾ ਅੱਗੇ ਵਧਣ ਨੂੰ ਦਿਲ ਨਹੀਂ ਸੀ ਕਰ ਰਿਹਾ। ਇਸ ਕਹੀਕਤ ਨੂੰ ਅੱਲ੍ਹਾ ਯਾਰ ਖ਼ਾਂ ਜੋਗੀ ਇਉਂ ਕਲਮਬੰਦ ਕਰਦਾ ਹੈ:-

ਲ਼ਖ਼ਤਿ-ਜਿਗਰ ਹਜ਼ੂਰ ਕੇ ਜਿਸ ਦਮ ਬਿਛੜ ਗਏ
ਪਾਓਂ ਵਹੀ ਵਫ਼ੂਰਿ-ਮੁਹੱਬਤ ਸੇ ਗੜ ਗਏ

ਪਰ ਸਮਾਂ ਇਜਾਜ਼ਤ ਨਹੀਂ ਸੀ ਦੇ ਰਿਹਾ ਕਿ ਹੋਰ ਰੁਕਿਆ ਜਾਵੇ। ਉਂਝ ਵੀ ਗੁਰੂ ਸਾਹਿਬ ਨੇ ਤਾਂ ਰੁਕਣਾ ਸਿੱਖਿਆ ਹੀ ਨਹੀਂ ਸੀ ਅਤੇ ਨਾ ਹੀ ਉਹ ਵਕਤ ਦੇ ਸਾਂਚੇ ਵਿੱਚ ਢਲਣ ਵਾਲੇ ਸਨ। ਉਨ੍ਹਾਂ ਨੇ ਤਾਂ ਸਗੋਂ ਵਕਤ ਦੇ ਸਾਂਚਿਆ ਨੂੰ ਹੀ ਬਦਲ ਕੇ ਰੱਖ ਦਿੱਤਾ ਸੀ। ਸੋ, ਗੁਰੂ ਸਾਹਿਬ ਨੇ ਆਪਣੇ ਉਲੀਕੇ ਹੋਏ ਪ੍ਰੋਗਰਾਮ ਅਨੁਸਾਰ ਚਮਕੌਰ ਸਾਹਿਬ ਵੱਲ ਵਾਗਾਂ ਮੋੜੀਆਂ ਅਤੇ ਕੂਚ ਕਰਨ ਤੋਂ ਪਹਿਲਾਂ ਆਪਣੇ ਸਿੰਘਾਂ ਤੇ ਵੱਡੇ ਸਾਹਿਬਜ਼ਾਦਿਆਂ- ਬਾਬਾ ਅਜੀਤ ਸਿੰਘ ਤੇ ਬਾਬਾ ਜੁਝਾਰ ਸਿੰਘ ਨੂੰ ਮੁਖ਼ਾਤਿਬ ਹੋ ਕੇ, ਸ਼ਾਇਰ ਦੀ ਜ਼ੁਬਾਨੀ, ਇਉਂ ਭਵਿੱਖ ਬਾਣੀ ਕਰਦੇ ਹਨ:-

ਹਮ ਨੇ ਭੀ ਉਸ ਮੁਕਾਮ ਪਰ ਜਾਨਾ ਹੈ ਜਲਦ ਤਰ
ਜਿਸ ਜਗਹ ਤੁਮ ਕੋ ਅਪਨੇ ਕਟਾਨੇ ਪੜੇਂਗੇ ਸਰ
ਹੋਂਗੇ ਸ਼ਹੀਦ ਲੜ ਕੇ ਯਿਹ ਬਾਕੀ ਕੇ ਦੋ ਪਿਸਰ
ਰਹ ਜਾਊਂਗਾ ਅਕੇਲਾ ਮੈਂ ਕਲ ਤਕ ਲੁਟਾ ਕੇ ਘਰ
ਪਹਲੇ ਪਿਤਾ ਕਟਾਯਾ ਅਬ ਬੇਟੇ ਕਟਾਊਂਗਾ
ਨਾਨਕ ਕਾ ਬਾਗ ਖ਼ੂਨਿ-ਜਿਗਰ ਸੇ ਖਿਲਾਊਂਗਾ

ਇਤਫ਼ਾਕਵੱਸ, ਉਰੋਕਤ ਬੰਦ ਇਸ ਗੱਲ ਦੀ ਗਵਾਹੀ ਭਰਦਾ ਹੈ ਕਿ ਅੱਲ੍ਹਾ ਯਾਰ ਖ਼ਾਂ ਜੋਗੀ ਇੱਕ ਅਜਿਹਾ ਸਿਦਕੀ ਸ਼ਾਇਰ ਹੈ, ਜਿਹੜਾ ਇਤਿਹਾਸ ਨੂੰ ਜਿਉਂਦਿਆਂ ਤੇ ਮਰਦਿਆਂ ਦੇਖਦਾ ਹੈ ਅਤੇ ਨਾਲ ਆਪ ਵੀ ਇਸੇ ਤਰ੍ਹਾਂ ਜਿਉਂਦਾ ਤੇ ਮਰਦਾ ਰਹਿੰਦਾ ਹੈ। ਦਰਅਸਲ, ਉਸ ਨੂੰ ਪਤਾ ਹੈ ਕਿ ਇਤਿਹਾਸ ਦੀ ਫ਼ਿਲਾਸਫੀ ਕੀ ਹੁੰਦੀ ਹੈ। ਤਾਹੀਉਂ, ਪਾਠਕ/ਸਰੋਤਾ ਉਸ ਦੇ ਪਿੱਛੇ- ਪਿਛੇ ਤੁਰਿਆ ਆਉਂਦਾ ਹੈ।

ਚਮਕੌਰ ਸਾਹਿਬ ਵੱਲ ਕੂਚ ਕਰਨ ਦੀ ਗੱਲ ਨੂੰ, ਫਿਲਹਾਲ, ਇੱਥੇ ਹੀ ਛੱਡਦਿਆਂ, ਆਓ! ਪਹਿਲਾਂ ਇਤਿਹਾਸ ਦੀਆਂ ਪੈੜਾਂ ਨੂੰ ਨੱਪਦਿਆਂ ਉਸ ਸਥਾਨ 'ਤੇ ਪਹੁੰਚੀਏ ਜਿੱਥੇ ਨਿੱਕੀਆਂ ਜਿੰਦਾਂ ਦਾ ਵੱਡਾ ਸਾਕਾ ਵਾਪਰਿਆ ਜਾਂ ਇਉਂ ਕਹਿ ਲਵੋ:-

ਜ਼ੋਰਾਵਰ ਔਰ ਫ਼ਤਹਿ ਕਾ, ਇਸ ਦਮ ਬਿਆਂ ਸੁਨੋ
ਪਹੁੰਚੇ ਬਿਛੜ ਕੇ ਹਾਇ! ਕਹਾਂ ਸੇ ਕਹਾਂ ਸੁਨੋ
(ਅੱਲ੍ਹਾ ਯਾਰ ਖ਼ਾਂ ਜੋਗੀ)

ਸਾਹਿਬਜ਼ਾਦੇ, ਛੋਟੀ ਉਮਰ ਕਾਰਨ ਵਕਤ ਦੀ ਹਕੀਕਤ ਨੂੰ ਸਮਝਣ ਤੋਂ ਅਸਮਰੱਥ ਸਨ। ਉਨ੍ਹਾਂ ਨੂੰ ਗਿਲਾ ਹੈ ਕਿ ਉਨ੍ਹਾਂ ਦੇ ਮਾਤਾ-ਪਿਤਾ ਅਤੇ ਭਰਾ ਉਨ੍ਹਾਂ ਨੂੰ ਬੇਵਜ੍ਹਾ ਛੱਡ ਕੇ ਚਲੇ ਗਏ ਹਨ। ਉਹ ਆਪਣੀ ਦਾਦੀ-ਮਾਂ ਕੋਲ ਇਉਂ ਸ਼ਿਕਵਾ ਕਰਦੇ ਹਨ:-

ਜਬ ਰਨ ਅਜੀਤ ਜੀਤ ਕੇ ਤਸ਼ਰੀਫ਼ ਲਾਏਂਗੇ
ਅੱਬਾ ਕੇ ਸਾਥ ਜਿਸ ਘੜੀ ਜੁਝਾਰ ਆਏਂਗੇ
ਕਰਕੇ ਗਿਲਾ ਹਰ ਏਕ ਸੇ, ਹਮ ਰੂਠ ਜਾਏਂਗੇ
ਮਾਤਾ ਕਭੀ ਪਿਤਾ ਕਭੀ ਭਾਈ ਮਨਾਏਂਗੇ
ਹਮ ਕੋ ਗਲੇ ਲਗਾ ਕੇ ਕਹੇਂਗੇ ਵੁਹ ਬਾਰ-ਬਾਰ
ਮੰਨ ਜਾਓ ਲੇਕਿਨ ਹਮ ਨਹੀਂ ਮਾਨੇਂਗੇ ਜ਼ਿਨਹਾਰ

ਬੱਚੋਂ ਕੀ ਗੁਫ਼ਤਗੂ ਜੋ ਸੁਨੀ ਦਾਦੀ ਜਾਨ ਨੇ
ਬੇਇਖ਼ਤਯਾਰ ਰੋ ਦੀਆ ਉਸ ਵਾਲਾ-ਸ਼ਾਨ ਨੇ

ਮਾਤਾ ਜੀ ਦੀ ਬੇਵੱਸੀ ਅਤੇ ਪ੍ਰੇਸ਼ਾਨੀ ਨੂੰ ਸ਼ਾਇਰ ਇਉਂ ਬਿਆਨ ਕਰਦਾ ਹੈ:-

ਲ਼ਖ਼ਤਿ-ਜਿਗਰ ਕੇ ਲਾਲ ਯਿਹ ਦੋਨੋਂ ਕਹਾਂ ਛਿਪਾਊਂ
ਤੁਰਕੋਂ ਸੇ ਰਾਜਪੂਤੋਂ ਸੇ ਕਿਉਂਕਰ ਇਨ੍ਹੇਂ ਬਚਾਊਂ

ਅਤੇ

ਬੇਟੇ ਕਾ ਮਾਲ ਹੈ ਯਿਹ ਬਹੂ ਕੀ ਕਮਾਈ ਹੈ
ਹੈ ਮੇਰੀ ਲਾਖ ਫਿਰ ਭੀ ਯਿਹ ਦੌਲਤ ਪਰਾਈ ਹੈ

ਖ਼ੈਰ! ਰਾਹ ਦੀਆਂ ਦੁਸ਼ਵਾਰੀਆਂ ਨਾਲ ਜੂਝਦੇ ਹੋਏ, ਮਾਤਾ ਗੁਜਰੀ ਅਤੇ ਸਾਹਿਬਜ਼ਾਦੇ ਗੰਗੂ ਦੇ ਸਾਥ ਵਿੱਚ ਉਸ ਦੇ ਪਿੰਡ ਸਹੇੜੀ (ਨੇੜੇ ਮੁਰਿੰਡਾ) ਵਿਖੇ ਪਹੁੰਚ ਕੇ ਉਸ ਦੇ ਹੀ ਘਰ ਸ਼ਰਨ ਲੈਂਦੇ ਹਨ। ਬਕੌਲ ਅੱਲ੍ਹਾ ਯਾਰ ਖ਼ਾਂ ਜੋਗੀ :-

ਖੇੜੀ ਮੇਂ ਆ ਬਿਰਾਜੇ ਯਿਹ ਅਲਕਿੱਸਾ ਸ਼ਾਮ ਕੋ
ਕੋਠਾ ਬ੍ਰਾਹਮਨ ਨੇ ਦੀਆਂ ਇਕ ਕਯਾਮ ਕੋ

ਅਤੇ

ਨੌਕਰ ਕਾ ਘਰ ਸਮਝ ਕੇ ਵੁਹ ਬੇਫ਼ਿਕਰ ਹੋ ਗਏ
ਲਗ ਕਰ ਗਲੇ ਸੇ ਦਾਦੀ ਕੇ ਸ਼ਹਿਜ਼ਾਦੇ ਸੋ ਗਏ

ਮਾਤਾ ਜੀ ਕੋਲ ਧਨ-ਦੌਲਤ ਦੇਖ ਕੇ ਗੰਗੂ ਦੀ ਨੀਤ ਫਿੱਟ ਗਈ। ਉਸ ਨੇ ਰਾਤ ਵੇਲੇ ਮਾਤਾ ਜੀ ਦਾ ਸਾਰਾ ਧਨ ਅਤੇ ਗਹਿਣੇ ਚੁਰਾ ਲਏ। ਬਕੌਲ ਸ਼ਾਇਰ:-

ਮਾਤਾ ਕੇ ਸਾਥ ਡਿੱਬਾ ਥਾ ਇਕ ਜ਼ੇਵਰਾਤ ਕਾ
ਲਲਚਾ ਜਿਸੇ ਥਾ ਦੇਖ ਕੇ ਜੀ ਬਦਸਿਫ਼ਾਤ ਕਾ
ਮੁਹਰੋਂ ਕਾ ਬਦਰਾ ਔਰ ਵੁਹ ਡਿੱਬਾ ਉੜਾ ਗਯਾ
ਧੋਕੇ ਸੇ ਬ੍ਰਾਹਮਿਨ ਵੁਹ ਖ਼ਜਾਨਾ ਚੁਰਾ ਗਯਾ

ਸਵੇਰੇ ਉੱਠ ਕੇ ਜਦੋਂ ਮਾਤਾ ਜੀ ਨੇ ਵੇਖਿਆ ਕਿ ਧਨ-ਦੌਲਤ ਗ਼ਾਇਬ ਹੈ ਤਾਂ ਉਨ੍ਹਾਂ ਨੇ ਗੰਗੂ ਨੂੰ ਮੁਖ਼ਾਤਿਬ ਹੋ ਕੇ ਕਿਹਾ ਕਿ:-

ਬਿਹਤਰ ਥਾ ਮਾਂਗ ਲੇਤਾ ਤੂ ਹਮ ਸੇ ਤਮਾਮ ਮਾਲ
ਲੇਕਿਨ ਹੁਆ ਚੁਰਾਨੇ ਸੇ ਤੁਝ ਪਰ ਹਰਾਮ ਮਾਲ

ਅਤੇ

ਜਿਸ ਘਰ ਕਾ ਤੂ ਗ਼ੁਲਾਮ ਥਾ ਉਨ ਸੇ ਦਗ਼ਾ ਕੀਆ
ਲਾ ਕਰ ਕੇ ਘਰ ਮੇਂ ਕਾਮ ਯਿਹ ਕਿਆ ਬੇਵਫ਼ਾ ਕੀਆ

ਇਸ ਸਭ ਕੁਝ ਦੇ ਬਾਵਜੂਦ ਮਾਤਾ ਜੀ ਉਸ ਨੂੰ ਮੁਆਫ਼ ਕਰ ਦੇਣਾ ਚਾਹੁੰਦੇ ਸਨ। ਮਾਤਾ ਜੀ, ਸ਼ਾਇਰ ਦੀ ਜ਼ੁਬਾਨੀ, ਗੰਗੂ ਨੂੰ ਕਹਿੰਦੇ ਹਨ:-

ਇਕਰਾਰ ਕਰ ਲੇ ਅਪਨੀ ਖ਼ਤਾ ਤੂ ਅਗਰ ਅਭੀ
ਹਮ ਬਖ਼ਸ਼ ਦੇਂਗੇ ਸ਼ੌਕ ਸੇ ਸਬ ਮਾਲੋ ਜ਼ਰ ਅਭੀ

ਪਰ ਆਪਣੀ ਗ਼ਲਤੀ ਨੂੰ ਸਵੀਕਾਰ ਕਰਨ ਦੀ ਬਜਾਏ ਗੰਗੂ ਉਲਟਾ ਮਾਤਾ ਜੀ ਦੇ 'ਗਲ ਪੈ ਗਿਆ' ਜਿਸ ਦਾ ਜ਼ਿਕਰ ਜੋਗੀ ਜੀ ਇਉਂ ਕਰਦੇ ਹਨ:-

ਉਪਦੇਸ਼ ਮਾਤਾ ਗੁਜਰੀ ਕਾ ਸੁਨਕਰ ਵੁਹ ਬੇ-ਹਯਾ
ਸ਼ਰਮਿੰਦਾ ਹੋਨੇ ਕੀ ਜਗਹ ਚਿੱਲਾਨੇ ਲਗ ਗਯਾ
ਫ਼ਿਰਤੇ ਹੋ ਜਾਂ ਛੁਪਾਏ ਹੁਏ ਖ਼ੁਦ ਨਵਾਬ ਸੇ
ਕਹਤੇ ਹੋ ਮੁਝ ਕੋ ਚੋਰ ਯਿਹ ਫਿਰ ਕਿਸ ਹਿਸਾਬ ਸੇ

ਮਾਤਾ ਜੀ ਨਾਲ 'ਔਖਾ-ਭਾਰਾ ਹੋਣ' ਤੋਂ ਬਾਅਦ ਉਹ ਝੱਟ ਮੋਰਿੰਡੇ ਵੱਲ ਹੋ ਤੁਰਿਆ, ਉਹ ਆਪਣੀ ਕਰਤੂਤ ਨੂੰ ਛੁਪਾਉਣ ਲਈ ਉਨ੍ਹਾਂ ਨੂੰ ਫੜਾਉਣ ਦੇ ਰਾਹ ਹੋ ਤੁਰਿਆ। ਬਕੌਲ ਸ਼ਾਇਰ:-

ਚੁਪ-ਚਾਪ ਘਰ ਸੇ ਚਲ ਦੀਆ ਫਿਰ ਵੁਹ ਨਿਮਕ-ਹਰਾਮ
ਪਹੁੰਚਾ ਵੁਹ ਉਸ ਜਗਹ ਪਿ ਮੋਰਿੰਡਾ ਥਾ ਜਿਸ ਕਾ ਨਾਮ

ਬੱਸ ਫਿਰ ਕੀ ਸੀ। ਉਸ ਨੇ ਮੋਰਿੰਡਾ ਦੇ ਕੋਤਵਾਲ ਕੋਲ ਪਹੁੰਚ ਕਰਕੇ "ਗੱਲ ਜਾਇ ਦੱਸੀ ਸਾਰੀ ਭੇਤ ਵਾਲੀ"

ਮਤਲਬ ਥਾ ਜਿਸ ਕਾ, ਘਰ ਮਿਰੇ ਸਤਿਗੁਰ ਕੇ ਲਾਲ ਹੈਂ
ਜਿਨ ਕੇ ਪਕੜਨੇ ਕੇ ਸਭੀ ਖ਼ਵਾਹਾਂ ਕਮਾਲ ਹੈਂ

ਗੱਲ ਕੀ, ਗੰਗੂ ਨੇ ਲਾਲਚਵੱਸ, ਮਾਤਾ ਜੀ ਅਤੇ ਦੋਵੇਂ ਸਾਹਿਬਜ਼ਾਦਿਆਂ ਨੂੰ ਮੋਰਿੰਡਾ ਤੋਂ ਪੁਲੀਸ ਲਿਆ ਕੇ ਫੜਾ ਦਿੱਤਾ। ਡਾ. ਗੰਡਾ ਸਿੰਘ 'ਸਿੱਖ ਇਤਿਹਾਸ' ਵਿੱਚ ਲਿਖਦੇ ਹਨ ਕਿ "ਉਹ ਪਿੰਡ ਮੁਰਿੰਡਿਓਂ ਜਾਨੀ ਖ਼ਾਂ ਤੇ ਮਾਨੀ ਖ਼ਾਂ ਨੂੰ ਨਾਲ ਲੈ ਆਇਆ ਤੇ ਤੜਕੇ ਚੰਦ ਦੀ ਚਾਨਣੀ ਵਿੱਚ ਸਾਹਿਬਜ਼ਾਦਿਆਂ ਤੇ ਮਾਤਾ ਜੀ ਨੂੰ ਗ੍ਰਿਫ਼ਤਾਰ ਕਰਵਾ ਦਿੱਤਾ।" ਇਹ ਗੱਲ, 23 ਦਸੰਬਰ ਦੇ ਸਵੇਰ ਦੀ ਹੈ। ਉਸੇ ਵਕਤ ਜਾਨੀ ਖ਼ਾਂ ਤੇ ਮਾਨੀ ਖ਼ਾਂ ਉਨ੍ਹਾਂ ਨੂੰ ਰੱਥ ਵਿੱਚ ਬਿਠਾ ਕੇ ਸਰਹਿੰਦ ਵੱਲ ਲੈ ਤੁਰੇ। ਸੂਰਜ ਨਿਕਲਦੇ ਨਾਲ ਉਹ ਮੁਰਿੰਡੇ ਪਹੁੰਚੇ ਅਤੇ ਪਿੰਡ ਤੋਂ ਬਾਹਰ ਇੱਕ ਖੂਹ 'ਤੇ ਰੁਕੇ, ਜਿਥੇ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੇ ਜਲ ਛਕਿਆ। ਇੱਥੇ ਉਹ ਥੋੜ੍ਹੇ ਅਰਸੇ ਲਈ ਹੀ ਰੁਕੇ ਅਤੇ ਉਸੇ ਦਿਨ ਸ਼ਾਮ ਨੂੰ ਇਨ੍ਹਾਂ ਤਿੰਨਾਂ ਸ਼ਾਹੀ ਕੈਦੀਆਂ ਨੂੰ ਸਰਹਿੰਦ ਦੇ ਸੂਬੇਦਾਰ ਵਜ਼ੀਰ ਖ਼ਾਂ ਦੇ ਹਵਾਲੇ ਕਰ ਦਿੱਤਾ। ਸੂਬੇਦਾਰ ਨੇ ਇਨ੍ਹਾਂ ਤਿੰਨਾਂ ਨੂੰ ਅਗਲੀ ਕਾਰਵਾਈ ਤੱਕ ਸਰਹਿੰਦ ਦੇ ਕਿਲ੍ਹੇ ਦੇ ਇੱਕ ਬੁਰਜ, ਜਿਸ ਨੂੰ 'ਠੰਡਾ ਬੁਰਜ' ਕਿਹਾ ਜਾਂਦਾ ਸੀ, ਵਿੱਚ ਨਜ਼ਰਬੰਦ ਕਰ ਦਿੱਤਾ। ਅੱਲ੍ਹਾ ਯਾਰ ਖ਼ਾਂ ਜੋਗੀ, ਇਸ ਤੱਥ 'ਤੇ ਆਪਣੀ ਛਾਪ ਇਉਂ ਲਾਉਂਦਾ ਹੈ:-

ਸਰਹਿੰਦ ਜਾ ਕੇ ਪਹੁੰਚੇ ਹਜ਼ਾਰ ਇਜ਼ਤਿਰਾਬ ਸੇ
ਦੋ-ਚਾਰ, ਹਾਏ! ਜਬ ਹੁਏ ਜ਼ਾਲਿਮ ਨਵਾਬ ਸੇ
ਕਮਬਖ਼ਤ ਦੇਖਤੇ ਹੀ ਯਿਹ ਬੋਲਾ ਅਤਾਬ ਸੇ
ਫ਼ਿਲਹਾਲ ਇਨ ਕੋ ਕੈਦ ਮੇਂ ਰਖੋ ਅਜ਼ਾਬ ਸੇ
ਗੁੰਬਦ ਥਾ ਜਿਸ ਮਕਾਂ ਮੇਂ ਮੁਕੱਯਦ ਹਜ਼ੂਰ ਥੇ
ਦੋ ਚਾਂਦ ਏਕ ਬੁਰਜ ਮੇਂ ਰਖਤੇ ਜ਼ਹੂਰ ਥੇ

ਗੁਰੂ ਘਰ ਦੇ ਇੱਕ ਸ਼ਰਧਾਲੂ, ਬਾਬਾ ਮੋਤੀ ਰਾਮ ਜੀ ਮਹਿਰਾ ਨੇ ਆਪਣੀ ਜਾਨ ਦੀ ਪਰਵਾਹ ਨਾ ਕਰਦਿਆਂ, ਰਾਤ ਵੇਲੇ ਬੜੇ

ਨਾਟਕੀ ਢੰਗ ਨਾਲ ਠੰਢੇ ਬੁਰਜ ਵਿੱਚ ਦਾਖ਼ਲ ਹੋ ਕੇ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਦੁੱਧ ਛਕਾਇਆ। ਬਾਬਾ ਮੋਤੀ ਰਾਮ ਮਹਿਰਾ ਦਾ ਇਹ ਕਾਰਨਾਮਾ, ਸਿੱਖ ਇਤਿਹਾਸ ਵਿੱਚ ਸੁਨਹਿਰੀ ਅੱਖਰਾਂ ਵਿੱਚ ਦਰਜ ਹੈ।

ਹੁਣ ਸਾਹਿਬਜ਼ਾਦਿਆਂ ਦੇ ਕੇਸ ਦੀ ਸੁਣਵਾਈ ਦਾ ਸਿਲਸਿਲਾ ਸੂਬਾ ਸਰਹਿੰਦ ਦੀ ਕਚਹਿਰੀ ਵਿੱਚ ਸ਼ੁਰੂ ਹੁੰਦਾ ਹੈ। ਸ਼ਾਹਿਬਜ਼ਾਦਿਆਂ ਨੂੰ 23-24 ਦਸੰਬਰ 1704 ਦੀ ਰਾਤ ਨੂੰ ਠੰਢੇ ਬੁਰਜ ਵਿੱਚ ਨਜ਼ਰਬੰਦ ਰੱਖਣ ਉਪਰੰਤ ਸੂਬੇਦਾਰ ਵਜ਼ੀਰ ਖ਼ਾਂ ਨੇ ਉਨ੍ਹਾਂ ਨੂੰ 24 ਦਸੰਬਰ ਨੂੰ ਉਸ ਦੀ ਕਚਹਿਰੀ ਵਿੱਚ ਪੇਸ਼ ਕਰਨ ਦਾ ਹੁਕਮ ਦਿੱਤਾ। ਹੁਕਮ ਦੀ ਫ਼ੌਰੀ ਤਾਮੀਲ ਕਰਦਿਆਂ, ਸਿਪਾਹੀ ਠੰਢੇ ਬੁਰਜ ਵਿਖੇ ਪਹੁੰਚੇ ਬਕੌਲ ਅੱਲ੍ਹਾ ਯਾਰ ਖ਼ਾਂ ਜੋਗੀ:-

ਬੱਚੋਂ ਕੋ ਲੇਨੇ ਆਏ ਗ਼ਰਜ਼ ਚੰਦ ਬੇ-ਹਯਾ
ਸਰਦਾਰ ਇਨ ਕਾ ਕਹਿਤੇ ਹੈਂ ਕਿ ਸੁੱਚਾ ਨੰਦ ਥਾ

ਮਾਤਾ ਗੁਜਰੀ ਪਾਸੋਂ ਸਾਹਿਬਜ਼ਾਦਿਆਂ ਦੀ ਜੁਦਾਈ ਦਾ ਸਮਾਂ ਸਿਰ 'ਤੇ ਆਣ ਪਹੁੰਚਾ। ਅੱਲ੍ਹਾ ਯਾਰ ਖ਼ਾਂ ਜੋਗੀ, ਇਨ੍ਹਾਂ ਪਲਾਂ ਨੂੰ ਕਰੁਣਾਮਈ ਅੰਦਾਜ਼ ਵਿੱਚ ਇਉਂ ਕਲਮਬੰਦ ਕਰਦਾ ਹੈ (ਪਿਆਰੇ ਪਾਠਕੋ! ਜ਼ਰਾ ਦਿਲ 'ਤੇ ਹੱਥ ਰੱਖ ਲੈਣਾ)

ਜਾਨੇ ਸੇ ਪਹਲੇ ਆਓ ਗਲੇ ਸੇ ਲਗਾ ਤੋ ਲੂੰ
ਕੇਸੋਂ ਕੋ ਕੰਘੀ ਕਰੂੰ ਜ਼ਰਾ ਮੂੰਹ ਧੁਲਾ ਤੋ ਲੂੰ
ਪਿਆਰੇ ਸਰੋਂ ਪੈ ਨੰਨ੍ਹੀ ਸੀ ਕਲਗੀ ਸਜਾ ਤੋ ਲੂੰ
ਮਰਨੇ ਸੇ ਪਹਲੇ ਤੁਮ ਕੋ ਮੈਂ ਦੂਲਹਾ ਬਨਾ ਤੋ ਲੂੰ
ਰੋ ਰੋ ਮਾਤ ਗੁਜਰੀ ਨੇ ਆਰਾਸਤਾ ਕੀਆ
ਤੀਰੋ ਕਮਾਂ ਸੇ, ਤੇਗ਼ ਸੇ ਪੈਰਾਸਤਾ ਕੀਆ

ਪਰ ਸਾਹਿਬਜ਼ਾਦੇ ਅਡੋਲ ਰਹੇ ਅਤੇ "ਫ਼ੁਰਮਾਏ ਦਸਤ-ਬਸਤਾ ਵੁਹ ਦੋਨੋ ਗੁਰੂ ਕੇ ਲਾਲ" ਭਾਵ ਦੋਵੇਂ ਸਾਹਿਬਜ਼ਾਦੇ ਹੱਥ ਜੋੜ ਕੇ ਮਾਤਾ ਜੀ ਨੂੰ ਬੇਨਤੀ ਕਰਦੇ ਹਨ ਕਿ:-

ਰੁਖ਼ਸਤ ਦੋ ਅਬ ਖ਼ੁਸ਼ੀ ਸੇ ਕਿ ਜਾਨੇਂ ਫ਼ਿਦਾ ਕਰੇਂ
ਦੁਨੀਆਂ ਸੇ ਜਬਰੋ-ਜ਼ੋਰ ਕਾ ਹਮ ਖ਼ਾਤਮਾ ਕਰੇਂ

ਸਾਹਿਬਜ਼ਾਦੇ, ਬੜੀ ਚੜ੍ਹਦੀ ਕਲਾ, ਸਿਦਕ ਤੇ ਦ੍ਰਿੜਤਾ ਨਾਲ ਕਚਹਿਰੀ ਵਿੱਚ ਪੇਸ਼ ਹੋਏ। ਬੇਸ਼ੱਕ ਉਸ ਸਮੇਂ ਉਨ੍ਹਾਂ ਦੀ ਹਾਲਤ ਕੁਝ ਇਸ ਤਰ੍ਹਾਂ ਦੀ ਸੀ ਜਿਵੇਂ ਕੰਡਿਆਂ ਵਿੱਚ ਫੁੱਲ ਘਿਰੇ ਹੋਣ, ਫਿਰ ਵੀ:-

ਬੱਚੋਂ ਕਾ ਰੁਅਬ ਛਾ ਗਯਾ ਹਰ ਇੱਕ ਮੁਸ਼ੀਰ ਪਰ
ਲਰਜ਼ਾ ਸਾ ਪੜ ਗਯਾ ਥਾ ਅਮੀਰੋ-ਵਜ਼ੀਰ ਪਰ

ਅਹਿਲਕਾਰਾਂ ਨੇ ਸਾਹਿਬਜ਼ਾਦਿਆਂ ਨੂੰ ਨਵਾਬ ਅੱਗੇ ਝੁਕਣ ਅਤੇ ਇਸਲਾਮ ਕਬੂਲ ਕਰਨ ਲਈ ਪ੍ਰੇਰਿਆ। ਸੂਬੇਦਾਰ ਨੇ ਵੀ ਦੁਨਿਆਵੀ ਲਾਲਚਾਂ ਦਾ 'ਚੋਗਾ ਸੁੱਟਿਆ' ਯਾਨੀ ਸੂਬੇਦਾਰ ਨੇ ਉਨ੍ਹਾਂ ਨੂੰ ਇਸਲਾਮ ਕਬੂਲ ਕਰਨ ਅਤੇ ਸ਼ਾਹੀ ਠਾਠ-ਬਾਠ ਦੀ ਜ਼ਿੰਦਗੀ ਬਤੀਤ ਕਰਨ ਦੀ ਪੇਸ਼ਕਸ਼ ਕੀਤੀ-ਬਕੌਲ ਅੱਲ੍ਹਾ ਯਾਰ ਖ਼ਾਂ ਜੋਗੀ:-

ਇਸ ਦਮ ਕਰੋ ਕਬੂਲ ਅਗਰ ਸ਼ਾਹ ਕੇ ਦੀਨ ਕੋ
ਫਿਰ ਆਸਮਾਂ ਬਨਾ ਦੂੰ ਤੁਮ੍ਹਾਰੀ ਜ਼ਮੀਨ ਕੋ

ਪਰ ਸਾਹਿਬਜ਼ਾਦਿਆਂ ਨੇ ਇਸ ਪੇਸ਼ਕਸ਼ ਨੂੰ ਠੁਕਰਾਉਂਦਿਆਂ, ਸਪੱਸ਼ਟ ਸ਼ਬਦਾਂ ਵਿੱਚ ਆਪਣਾ ਫੈਸਲਾ ਸੁਣਾਉਂਦਿਆਂ ਕਿਹਾ ਕਿ ਉਹ ਆਪਣੇ ਸਿੱਖ ਧਰਮ ਨੂੰ ਆਪਣੀ ਜਾਨ ਦੀ ਨਕਦੀ ਨਾਲ ਵੇਚਣਾ ਨਹੀਂ ਚਾਹੁੰਦੇ, ਕਿਉਂਕਿ "ਹਮਾਰੇ ਬੰਸ ਰੀਤਿ ਇਹ ਆਈ। ਸੀਸ ਦੇਤਿ ਪਰ ਧਰਮ ਨਾ ਜਾਈ।" ਇਸ ਤਰ੍ਹਾਂ ਸਾਹਿਬਜ਼ਾਦਿਆਂ ਨੇ ਉਹ ਹੀ ਉੱਤਰ ਦਿੱਤਾ ਜੋ ਗੁਰੂ ਜੀ ਦੇ ਪੁੱਤਰਾਂ ਦੀ ਸ਼ਾਨ ਦੇ ਅਨੁਕੂਲ ਤੇ ਯੋਗ ਸੀ ਅਤੇ ਜੋ ਗੁਰੂ ਗੋਬਿੰਦ ਸਿੰਘ ਜੀ ਦੀ ਇੱਜ਼ਤ ਤੇ ਮਾਣ ਨੂੰ ਚਾਰ ਗੁਣਾਂ ਉੱਚਾ ਕਰੇ ਅਤੇ ਜਿਸ ਉੱਤਰ ਦੀ ਏਡੀ ਛੋਟੀ ਉਮਰ ਵਾਲੇ ਬੱਚਿਆਂ ਤੋਂ ਕਦੇ ਆਸ ਨਹੀਂ ਸੀ ਕੀਤੀ ਜਾ ਸਕਦੀ।

ਸੂਬੇਦਾਰ ਵਜ਼ੀਰ ਖ਼ਾਂ ਨੇ ਸਾਹਿਬਜ਼ਾਦਿਆਂ ਨੂੰ ਜ਼ੋਰਦਾਰ ਸ਼ਬਦਾਂ ਵਿੱਚ ਕਿਹਾ ਕਿ ਉਨ੍ਹਾਂ ਦੇ ਪਿਤਾ ਗੁਰੂ ਗੋਬਿੰਦ ਸਿੰਘ ਜੀ ਚਮਕੌਰ ਦੀ ਜੰਗ ਵਿੱਚ ਸ਼ਹੀਦ ਹੋ ਚੁੱਕੇ ਹਨ ਅਤੇ ਹੁਣ ਉਨ੍ਹਾਂ ਦੀ ਜਾਨ ਤਾਂ ਹੀ ਬਚ ਸਕਦੀ ਹੈ, ਜੇ ਉਹ ਇਸਲਾਮ ਕਬੂਲ ਕਰ ਲੈਣ। ਸਾਹਿਬਜ਼ਾਦੇ, ਅਡੋਲ ਅਤੇ ਆਪਣੇ ਵਚਨਾਂ 'ਤੇ ਕਾਇਮ ਰਹੇ। ਵਜ਼ੀਰ ਖ਼ਾਂ ਨੇ ਇਹ ਖ਼ਿਆਲ ਕਰਕੇ ਕਿ ਉਹ ਬੱਚੇ ਹਨ, ਨਾਦਾਨ ਹਨ, ਹੌਲੀ ਹੌਲੀ ਡਰਾਏ ਧਮਕਾਏ ਮੰਨ ਜਾਣਗੇ, ਉਨ੍ਹਾਂ ਨੂੰ ਮੁੜ ਠੰਢੇ ਬੁਰਜ ਵਿੱਚ ਭੇਜ ਦਿੱਤਾ ਅਤੇ ਕਚਹਿਰੀ ਬਰਖ਼ਾਸਤ ਕਰਦਿਆਂ, ਉਨ੍ਹਾਂ ਨੂੰ ਅਗਲੀ ਸਵੇਰ ਫਿਰ ਕਚਹਿਰੀ ਵਿੱਚ ਪੇਸ਼ ਕਰਨ ਦਾ ਹੁਕਮ ਦਿੱਤਾ।

*ਬਾਕੀ ਅਗਲੇ ਅੰਕ 'ਚ*

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ. ਜਸਵੰਤ ਸਿੰਘ ਕੈਲਵੀ, ਫਿਰੋਜ਼ਪੁਰ



## ਬੰਦਾ

ਕੋਈ ਖਾਏ ਦਲਾਲੀ ਕੋਈ ਖਾਏ ਰਿਸ਼ਵਤ,
ਕੱਠਾ ਕਰਕੇ ਖਾਂਦਾ ਹੈ ਕੋਈ ਚੰਦਾ।
ਮਾੜੇ ਅਤੇ ਗਰੀਬ ਦੀ ਛਿੱਲ ਲਾਹੇ,
ਤਾਕਤਵਰ, ਕਮਜ਼ੋਰ ਤੇ ਫੇਰ ਰੰਦਾ।
ਕਹਿਣ ਕੈਲਵੀ ਰੱਬ ਦਾ ਰੂਪ ਇਹਨੂੰ,
ਫੜਿਆ ਵੇਖ ਇਨਸਾਨ ਨੇ ਕੀ ਧੰਧਾ?
ਕਦੇ ਕੁੱਤੇ ਨੂੰ ਕਿਹਾ ਨਹੀਂ ਬਣ ਕੁੱਤਾ,
ਕਹਿਣਾ ਪਵੇ ਪਰ, ਬੰਦੇ ਨੂੰ ਬਣ ਬੰਦਾ।

## ਰੱਬ

ਕਿਸੇ ਨਹੀਂ ਥਾਪੇ ਇਹ ਨੇ ਬਣੇ ਆਪੇ,
ਹਰ ਖੇਤਰ ਵਿੱਚ ਕਈ ਕਈ ਰੱਬ ਬੇਲੀ।
ਓਸ ਰੱਬ ਨੂੰ ਜੀਹਨੂੰ ਅਸੀਂ ਪੂਜਦੇ ਹਾਂ,
ਉਹਨੂੰ ਰਹੇ ਹਾਂ ਅਜੇ ਤੱਕ ਲੱਭ ਬੇਲੀ।
ਨਵੇਂ ਰੱਬ ਨਾ, ਨਵਾਂ ਕੋਈ ਚੰਨ ਚਾੜ੍ਹਨ,
ਨਵਾਂ ਖੜਾ ਨਾ ਕਰਨ ਕੋਈ ਯੱਭ ਬੇਲੀ।
ਅੱਖਾਂ ਮੀਟ ਨਾ ਕਿਸੇ ਦੇ ਮਗਰ ਲੱਗੀ,
ਪਰ ਕੈਲਵੀ ਅਕਲ ਨਾਲ ਪੱਬ ਬੇਲੀ।

## ਔਖਾ/ ਸੌਖਾ

ਪੜ੍ਹਨਾ, ਗੁੜ੍ਹਨਾ, ਵਿਚਾਰਨਾ ਕੰਮ ਔਖਾ,
ਮਰਨਾ, ਮਾਰਨਾ ਸੌਖਾ ਪੰਜਾਬੀਆਂ ਲਈ।
ਅਕਲ ਵਾੜਨੀ ਮਗਜ਼ ਵਿੱਚ ਬੜੀ ਔਖੀ,
ਡੰਗਰ ਚਾਰਨਾ, ਸੌਖਾ ਪੰਜਾਬੀਆਂ ਲਈ।
ਫੁੱਟ ਦੂਰ ਕਰਨੀ, ਮਿਲ ਕੇ ਰਹਿਣ ਔਖਾ,
ਸਿਰ ਵਾਰਨਾ ਸੌਖਾ ਪੰਜਾਬੀਆਂ ਲਈ।
ਕੀ ਕੈਲਵੀ ਏਹਨਾਂ ਦੀ ਸਿਫਤ ਆਖੇ?
ਜਿੱਤ ਕੇ ਹਾਰਨਾ, ਸੌਖਾ ਪੰਜਾਬੀਆਂ ਲਈ।

## ਪੀਓ

ਪੀਓ ਪੀਓ ਤੁਸੀਂ ਜੀਓ ਤੇ ਹੋਰ ਪੀਓ,
ਨਹੀਂ ਪੀਣ ਤੇ ਏਥੇ ਕੋਈ ਰੋਕ ਬੇਲੀ।
ਗੁਰੂਆਂ, ਯੋਧਿਆਂ ਪੀਰਾਂ ਦੀ ਪਾਕ ਧਰਤੀ
ਹੋਰ ਕਿਸ ਤਰ੍ਹਾਂ ਬਣੇਗੀ ਫੋਕ ਬੇਲੀ?
ਮਾਰੂ ਨਸ਼ਿਆਂ ਦੇ ਏਥੇ ਦਰਿਆ ਵਗਦੇ,
ਖੂਨ ਪੀ ਰਹੀ ਨਸ਼ੇ ਦੀ ਜੋਕ ਬੇਲੀ।
ਗੱਲ ਅੰਮ੍ਰਿਤ ਦੀ ਛੇੜੇ ਜੋ ਕੈਲਵੀ ਜੀ!
ਕਮਲਾ ਓਸ ਨੂੰ ਕਹਿੰਦੇ ਨੇ ਲੋਕ ਬੇਲੀ।

## ਹਾਕਿਮ ਦੀ ਨੀਤ

ਮੀਨ੍ਹ ਪੋਹ ਦਾ ਹਵਾ ਸਦ ਤੇਜ਼ ਵਗਦੀ,
ਟੁੱਟੀ ਬਾਰੀ 'ਚੋਂ ਆਉਂਦੀ ਹੈ ਸੀਤ, ਸਿੱਧੀ।
ਮੱਥੇ ਤਿਲਕ ਲਾ ਕੇ ਮੰਤਰ ਪੜ੍ਹ ਠੱਗੇ,
ਕੋਈ ਬ੍ਰਾਹਮਣ ਦੀ ਹੁੰਦੀ ਨਹੀਂ ਰੀਤ ਸਿੱਧੀ।
ਵਲ ਫੇਰ ਨਾ ਏਸ 'ਚੋਂ ਨਿਕਲ ਸਕਦੇ,
ਹੁੰਦੀ ਲੋਭੀ ਦੀ ਨਹੀਂ ਪ੍ਰੀਤ ਸਿੱਧੀ।
ਪੂਛ ਕੁੱਤੇ ਦੀ ਸਿੱਧੀ ਹੈ ਹੋ ਸਕਦੀ,
ਹੋ ਨਹੀਂ ਸਕਦੀ ਹਾਕਿਮ ਦੀ ਨੀਤ ਸਿੱਧੀ।

9878381474

# ਕਾਵਿ ਕਿਆਰੀ

## ਬਾਬੇ ਪਿੰਡ ਦੀਆਂ ਸੱਥਾਂ ਦੇ ਸ਼ਿੰਗਾਰ ਹੁੰਦੇ ਨੇ.

ਲਾਉਂਦੇ ਚਾਰ ਚੰਨ ਤਾਸ਼ ਵਾਲੀ ਢਾਣੀ ਨੂੰ,
ਬਣਾਉਂਦੇ ਤੇਰਾਂ ਯੱਕੇ ਨਾਲ ਪਾ ਰਾਣੀ ਨੂੰ,
ਖੇਡਣ ਦੇ ਲਈ, ਸਦਾ ਹੀ ਤਿਆਰ ਹੁੰਦੇ ਨੇ,
ਬਾਬੇ ਪਿੰਡ ਦੀਆਂ ਸੱਥਾਂ ................
ਇੱਕਠੇ ਹੋਕੇ ਬੈਹ ਰਹਿੰਦੇ ਗੱਪਾਂ ਮਾਰਦੇ.
ਜਿੱਤ ਦੇ ਮਨ ਸਾਰਾ ਨਾਲ ਪਿਆਰ ਦੇ,
ਇੱਕ ਦੂਜੇ ਤਾਈ, ਗਲੇ ਵਾਲੇ ਹਾਰ ਹੁੰਦੇ ਨੇ,
ਬਾਬੇ ਪਿੰਡ ਦੀਆਂ ਸੱਥਾਂ ................
ਟੌਰ ਸ਼ੌਰ ਪੂਰੀ ਰੱਖਦੇ ਨੇ ਕੱਢ ਕੇ,
ਪੱਗੜੀ ਦੇ ਲੜ ਯਾਰੋ ਰੱਖੇ ਛੱਡ ਕੇ,
ਸਮਾਰਟ ਪੂਰੇ ਬੇਸ਼ੁਮਾਰ ਹੁੰਦੇ ਨੇ,
ਬਾਬੇ ਪਿੰਡ ਦੀਆਂ ਸੱਥਾਂ ................
ਕੰਮੇ ਵਿੱਚ ਲੱਖਾਂ ਸਿਫਤਾਂ ਸੁਣਾਉਂਦੇ ਨੇ,
'ਗੀਤੇ' ਅਜਿਹੇ ਤਾਈਓਂ ਗੀਤ ਬਣਾਉਂਦੇ ਨੇ,
ਕਲਮ ਦੇ ਸੱਚੇ ਲਿਖੇ ਤਾਂ ਵਿਚਾਰ ਹੁੰਦੇ ਨੇ,
ਬਾਬੇ ਪਿੰਡ ਦੀਆਂ ਸੱਥਾਂ ................

ਗੀਤਕਾਰ ਗੀਤਾ ਕੰਮੇ ਵਾਲਾ
9855500492

## ਦੁਆਵਾਂ ਅਤੇ ਅਸੀਸਾਂ ਦੇ ਨਾਲ

ਸਰਵਣ ਵਰਗੇ ਬਣਕੇ ਬੱਚੇ,
ਮਾਪਿਆਂ ਦੀ ਜੋ ਸੇਵਾ ਕਰਦੇ।
ਦੁਆਵਾਂ ਅਤੇ ਅਸੀਸਾਂ ਦੇ ਨਾਲ,
ਸੁੰਨੀ ਆਪਣੀ ਝੋਲੀ ਨੇ ਭਰਦੇ।
ਬਾਲਾਂ ਦੀ ਚਾਹਤ ਕਾਰਨ,
ਮਾਪੇ ਰੱਬ ਧਿਆਉਂਦੇ ਨੇ।
ਬੱਚਿਆਂ ਦੇ ਜਨਮ ਉੱਤੇ,
ਵੇਖੋ ਖੁਸ਼ੀ ਮਨਾਉਂਦੇ ਨੇ।
ਥਾਂ-ਥਾਂ ਤੇ ਜਾ ਸੁੱਖਾਂ ਲਾਹੁੰਦੇ,
ਸੌ-ਸੌ ਇਹ ਸ਼ਗਨ ਨੇ ਕਰਦੇ।
ਦੁਆਵਾਂ ਅਤੇ ਅਸੀਸਾਂ ਦੇ ਨਾਲ......

ਬਾਲਾਂ ਨੂੰ ਪਾਲਣ ਦੇ ਲਈ,
ਮਾਪੇ ਦੁੱਖੜੇ ਸਹਿੰਦੇ ਨੇ।
ਬਜ਼ੁਰਗਾਂ ਦੇ ਸਤਿਕਾਰ ਦੀ ਗੱਲ,
ਤਾਈਉਂ ਸਿਆਣੇ ਕਹਿੰਦੇ ਨੇ।
ਬਾਲਾਂ ਨੂੰ ਤੱਤੀ ਵਾਅ ਨਾ ਲੱਗੇ,
ਏਸੇ ਗੱਲੋਂ ਰਹਿੰਦੇ ਡਰਦੇ।
ਦੁਆਵਾਂ ਅਤੇ ਅਸੀਸਾਂ ਦੇ ਨਾਲ......

ਸਿਆਣੇ ਅਤੇ ਸਮਝਦਾਰ ਬੱਚੇ,
ਮਾਪਿਆਂ ਦਾ ਨਾ ਭੁੱਲਣ ਅਹਿਸਾਨ।
ਆਖਰੀ ਦਮ ਤੱਕ ਦਿਲੋਂ ਆਪਣੇ,
ਦੇਂਦੇ ਰਹਿੰਦੇ ਪੂਰਾ ਮਾਣ।
ਮਨ ਨੂੰ ਅਨੋਖੀ ਸ਼ਾਂਤੀ ਮਿਲਦੀ,
ਸੌਖਾ ਜੀਵਨ ਸਮੁੰਦਰ ਤਰਦੇ।
ਦੁਆਵਾਂ ਅਤੇ ਅਸੀਸਾਂ ਦੇ ਨਾਲ......

ਜਿਹੜੇ ਬੱਚੇ ਮਾਪਿਆਂ ਦਾ,
ਦਿਲੋਂ ਕਰਦੇ ਨੇ ਸਤਿਕਾਰ।
ਉਹੀ ਆਪਣੇ ਬੱਚਿਆਂ ਕੋਲੋਂ,
ਮਾਣ ਦਾ ਰੱਖਦੇ ਅਧਿਕਾਰ।
ਜੋ ਕੁਝ ਘਰ ਦੇ ਵਿੱਚ ਹੈ ਹੁੰਦਾ,
ਬਾਲਾਂ ਕੋਲੋਂ ਰਹਿਣ ਨਾ ਪਰਦੇ।
ਦੁਆਵਾਂ ਅਤੇ ਅਸੀਸਾਂ ਦੇ ਨਾਲ......

ਇਹ ਤਾਂ ਆਪਣਾ ਫਰਜ਼ ਨਿਭਾਉਣਾ,
ਕਿਸੇ ਦੇ ਉੱਤੇ ਨਹੀਂ ਅਹਿਸਾਨ।
ਜਿਹੜੇ ਫਰਜ਼ ਭੁਲਾ ਦੇਂਦੇ ਨੇ,
ਮਿੱਟੀ 'ਚ ਮਿਲਦੀ ਉਨ੍ਹਾਂ ਦੀ ਸ਼ਾਨ।
ਦੇਖਣ ਵਾਲੇ ਬੁਰਾ ਮਨਾਉਂਦੇ,
ਤੁਏ-ਤੁਏ ਲੋਕ ਨੇ ਕਰਦੇ।
ਦੁਆਵਾਂ ਅਤੇ ਅਸੀਸਾਂ ਦੇ ਨਾਲ......

ਮਾਪਿਆਂ ਦੀ ਜੋ ਸੇਵਾ ਕਰਦੇ,
ਮਨ ਨੂੰ ਸ਼ਾਂਤੀ ਮਿਲਦੀ ਏ।
ਲੋਕਾਈ ਤੋਂ ਸ਼ਾਬਾਸ਼ ਸੁਣਕੇ,
ਰੂਹ ਵੀ ਪੂਰੀ ਖਿਲਦੀ ਏ।
ਜਿਨ੍ਹਾਂ ਮਾਪੇ ਰੋਲੇ ਹੁੰਦੇ,
ਚੋਰਾਂ ਵਾਂਗੂੰ ਉਹ ਨੇ ਡਰਦੇ।
ਦੁਆਵਾਂ ਅਤੇ ਅਸੀਸਾਂ ਦੇ ਨਾਲ......

ਮਾਪਿਆਂ ਦੇ ਲਈ ਜੋ ਨੇ ਫਰਜ਼,
ਚੰਗੀ ਤਰ੍ਹਾਂ ਨਿਭਾਓ ਲੋਕੋ।
ਫਰਜ਼ਾਂ ਤੋਂ ਹੋ ਕਰਨ ਕੁਤਾਹੀ,
'ਅਮਰੀਕ ਤਲਵੰਡੀ' ਵਾਂਗੂੰ ਟੋਕੋ।
ਉਹ ਵੀ ਆਪਣਾ ਫਰਜ਼ ਨੇ ਭੁਲਦੇ,
ਸਾਹਮਣੇ ਜੋ ਨੇ ਧੱਕੇ ਜਰਦੇ।
ਦੁਆਵਾਂ ਅਤੇ ਅਸੀਸਾਂ ਦੇ ਨਾਲ......



ਅਮਰੀਕ ਸਿੰਘ ਤਲਵੰਡੀ
9463542896

## ਗਜ਼ਲ

ਤਿਰਛੀ ਨਜ਼ਰ ਰੱਖਦਾ ਇਹ ਬੜਾ ਹੁਸ਼ਿਆਰ ਪੈਸਾ ਹੈ।
ਕਿਸੇ ਦੀ ਹਵਸ਼ ਪੈਸਾ ਹੈ ਕਿਸੇ ਦਾ ਪਿਆਰ ਪੈਸਾ ਹੈ।
ਨਾ ਨੇਕੀ ਹੈ ਕਿਸੇ ਪੱਲੇ ਨਾ ਗੁਣ ਦੀ ਸਾਂਝ ਹੈ ਕੋਈ।
ਕਈਆਂ ਦਾ ਰੱਬ ਪੈਸਾ ਹੈ ਕਈਆਂ ਦਾ ਯਾਰ ਪੈਸਾ ਹੈ।
ਮੈਂ ਸੁਣਿਐ ਉਸ ਜ਼ਮਾਨੇ ਵਿੱਚ ਬੰਦੇ ਦੀ ਟੇਕ ਬੰਦਾ ਸੀ।
ਬੰਦੇ ਦੀ ਧਿਰ ਨਹੀਂ ਬੰਦਾ ਹੱਥੀਂ ਹਥਿਆਰ ਪੈਸਾ ਹੈ।
ਵਤਨ ਨੂੰ ਵਤਨ ਨਹੀਂ ਮੰਨਦਾ ਜੀਵਾਂ ਦੀ ਹੱਤਿਆ ਕਰਦੈ।
ਸੰਸਦਾਂ ਵਿੱਚ ਵੀ ਵੰਡਦਾ ਇਹ ਹਰ ਵਾਰ ਪੈਸਾ ਹੈ।
ਭੁੱਖੇ ਦਾ ਢਿੱਡ ਨਹੀਂ ਭਰਦਾ ਨੰਗੇ ਦਾ ਤਨ ਨਹੀਂ ਢੱਕਦਾ।
ਹਾਏ ਓਏ ਜਿੱਤਿਆਂ ਹੋਇਆਂ ਦੇ ਗਲ ਦਾ ਹਾਰ ਪੈਸਾ ਹੈ।
ਬਿਨਾਂ ਵਜਹ ਤੋਂ ਦੰਗੇ ਲਹੂ ਡੁੱਲਦੈ ਮਸੂਮਾਂ ਦਾ।
ਇਹ ਮੋਦੀ ਵਰਗਿਆਂ ਦੀ ਦੋ ਧਾਰੀ ਤਲਵਾਰ ਪੈਸਾ ਹੈ।
ਕੋਈ ਹਿੰਦੂ ਮੁਸਲਿਮ ਕੋਈ ਇਨਸਾਨ ਹੈ ਭਾਵੇਂ।
ਅੱਜ 'ਅਮਨ' ਹਰ ਸਖਸ਼ ਦਾ ਕਿਰਦਾਰ ਪੈਸਾ ਹੈ।

ਅਮਨਦੀਪ 'ਅਮਨ'
9781867016

## ਵੱਗ ਭਾਉਂਦੇ ਨੇ....

ਜ਼ਮਾਨਾ ਵੇਖੋ ਹੁਣ ਕੈਸਾ ਆਇਆ,
ਮੁੱਲ ਪੈਂਦੇ ਨਾ ਮਿਹਨਤਾਂ ਭਾਰੀਆਂ ਦੇ।
ਸਾਰੇ ਜਗਤ 'ਚ ਕੈਸਾ ਹਨੇਰ ਝੁੱਲਿਆ,
ਮਾਇਨੇ ਬਦਲ ਗਏ ਦੋਸਤੀਆਂ ਯਾਰੀਆਂ ਦੇ।
ਫਤਹਿ ਮਿਲੇ ਤਾਂ ਬਹਿ ਕੇ ਰੋਂਵਦੇ ਨੇ,
ਜਰਨੈਲ ਹੱਦਸੇ ਨੇ ਫੌਜਾਂ ਹਾਰੀਆਂ ਦੇ।
ਲੋਕੋ ਧਰਮ ਦੇ ਵਿੱਚ ਸਿਆਸਤ ਵੜ'ਗੀ,
ਇਹ ਵੜ'ਗੀ ਵਿੱਚ ਜਥੇਦਾਰੀਆਂ ਦੇ।
'ਜਸਪਿੰਦਰ' ਕੌਮ ਦਾ ਕਿੰਝ ਉਧਾਰ ਹੋਊ,
ਵੱਗ ਭਾਉਂਦੇ ਨੇ ਠੱਗ ਪੁਜਾਰੀਆਂ ਦੇ।



ਜਸਪਿੰਦਰ ਬਦੇਸ਼ਾ
9888621205

## ਊਧਮ ਸਿੰਘ ਸੁਨਮੀਏ ਉਡਵਾਇਰ ਸੋਧੇ ਲਾਏ

ਵੇਖ ਜ਼ਲ੍ਹਿਆਂ ਵਾਲੇ ਬਾਗ ਸਾਕਾ ਊਧਮ ਸਿੰਘ ਨੇ ਮਤੇ ਪਕਾਏ,
ਨਿਰਦੋਸ਼ ਭਾਰਤੀ ਕਾਤਲ ਅੰਗਰੇਜ਼ ਹੁਣ ਨਾ ਬੱਚਕੇ ਜਾਏ।
ਭਾਰਤ ਦੀ ਅਜ਼ਾਦੀ ਲਹਿਰ ਊਦਮ ਸਿੰਘ ਨੇ ਹਿੱਸੇ ਪਾਏ,

ਭਗਤ ਸਿੰਘ ਸੰਗ ਦੋਸਤੀ ਬਗਾਵਤ ਦੇ ਬਿਗੱਲ ਵਜਾਏ।
13 ਅਪ੍ਰੈਲ 1919 ਵਿਸਾਖੀ ਊਧਮ ਸਿੰਘ ਖੂਨ ਖੌਲਾਏ,
ਓਡਵਾਇਰ ਸੋਖਾ ਲਾਉਣਾ ਅਮਰੀਕਾ ਅਜ਼ਾਦ ਪਾਰਟੀ ਬਣਾਏ।
ਲਾਲਾ ਹਰਦਿਆਲ ਕ੍ਰਾਂਤੀ ਲਹਿਰ ਊਧਮ ਸ਼ਸ਼ਤਰ ਉਠਾਏ,
ਲੰਡਨ ਪੁੱਜ ਊਧਮ ਸਿੰਘ ਸੁਭਾਸ਼ ਨੇਤਾ ਵਚਨ ਪੁਗਾਏ।
ਸਾਧੂ ਬਣ ਦਿਨ ਕਟੀ ਮਿਸ਼ਨ ਲਈ ਕਦਮ ਉਠਾਏ,
ਕੈਕਸਟਨ ਹਾਲ ਓਡਵਾਇਰ ਭਾਸ਼ਨ ਕਰਨੇ ਆਏ।
ਕਿਤਾਬ 'ਚੋਂ ਪਿਸਤੌਲ ਕੱਢ ਗੋਰੇ ਦੇ ਖੋਪਰ ਉਡਾਏ,
ਊਧਮ ਸਿੰਘ ਪਨਾਮੀਏ ਇਨਕਲਾਬੀ ਨਾਅਰੇ ਲਾਏ।
ਮੈਨੂੰ ਫੜ ਲਓ ਲੰਡਨ ਵਾਸੀਓਂ ਜੇਰੇ ਖੂਬ ਵਿਖਾਏ,
ਰਾਮ ਮਹੁੰਮਦ ਸਿੰਘ ਅਜ਼ਾਦ ਨਾਮ ਪਰਦੇ ਫਾਸ਼ ਕਰਾਏ।
ਜ਼ੇਲ ਬਰਤਾਨੀਆ ਊਧਮ ਸਿੰਘ ਬੜੇ ਤਸੀਹੇ ਪਾਏ,
ਸਜਾਏ ਮੌਤ ਖ਼ਬਰ ਸੁਣ ਨਾ ਊਧਮ ਸਿੰਘ ਘਬਰਾਏ।
31 ਜੁਲਾਈ 1940 ਊਧਮ ਸਿੰਘ ਫਾਂਸੀ ਲਟਕਾਏ
ਅਮਰ ਸ਼ਹੀਦ ਯੋਧੇ ਸਿੱਖ ਇਤਿਹਾਸ ਰੁਸ਼ਨਾਏ।
ਊਧਮ ਸਿੰਘ ਦੀਆਂ ਵਾਰਾਂ ਕਵੀ ਕਵੀਸ਼ਰ ਗਾਏ,
ਜ਼ਲ੍ਹਿਆਂ ਵਾਲਾ ਬਾਗ ਬਦਲੇ ਜਿਨ ਪੱਟੀ ਢੁਕਾਏ।

ਕੁਲਦੀਪ ਸਿੰਘ ਪੱਟੀ



*ਕਾਵਿ ਵਿਅੰਗ*

## 1. ਸੁਭਾਗਾ ਮੇਲ

ਹਰੇਕ ਗਲੀ 'ਚ ਰੇਡੀਮੇਡ ਲਿਬਾਸ ਲਮਕਾਏ,
ਗਾਰਮੈਂਟਸ ਦੀ ਖੋਲ੍ਹ ਕੇ ਦੁਕਾਨ ਪਿਆਰੇ।
ਫੈਸ਼ਨ ਨਵੇਂ ਤੋਂ ਨਵਾਂ ਨਿੱਤ ਪਹਿਨ ਕੇ,
ਅਸੀਂ ਬਣ ਰਹੇ ਬਹੁਤ ਮਹਾਨ ਮੀਆਂ।
ਬੇਰੁਜ਼ਗਾਰੀ ਨੇ ਤੰਗ ਜਹਾਨ ਕੀਤਾ,
ਮਹਿੰਗਾਈ ਨੇ ਸਭ ਦਾ ਕੀਤਾ ਘਾਣ ਮੀਆਂ।
ਬਹਾਨੇ ਗਾਰਮੈਂਟਸ ਨਾਰਾਂ ਦਾ ਮੇਲ ਹੋਵੇ,
ਖ਼ਰੇ ਖ਼ੋਟੇ ਦੀ ਨਾ ਰਹੀ ਪਛਾਣ ਮੀਆਂ।

## 2. ਟੀ.ਵੀ ਰੋਗ

ਬੱਚੇ ਟੀ. ਵੀ ਦੇ ਅੱਗੇ ਆ ਬਹਿੰਦੇ,
ਹੋਰ ਕੰਮ ਨੂੰ ਉੱਕਾ ਨਾ ਹੱਥ ਲਾਉਂਦੇ।
ਡੂੰਘੀ ਤਾਰੀ ਗਿਆਨ ਸਮੁੰਦਰਾਂ ਦੀ,
ਫੋਕੀ ਸ਼ੋਹਰਤ ਦੀ ਨਕਲੀ ਨੱਥ ਪਾਉਂਦੇ।
ਅਦਬ, ਮਾਣ ਇਨ੍ਹਾਂ ਦੇ ਅਰਥ ਬਦਲੇ,
ਝੂਠੀ ਪ੍ਰੀਤ ਦੀ ਰੁੱਧੀ ਨੇ ਸੱਥ ਲਾਉਂਦੇ।
ਕੁੱਜੇ 'ਚ ਬੰਦ ਦਰਿਆ ਕਰਨ ਵਾਲੇ,
ਕਿੰਨੀ ਅਕਲ ਤੇ ਜਿੰਦ 'ਚ ਵਿੱਥ ਪਾਉਂਦੇ।

## 3. ਰਾਣੀਏ ਢੱਕ ਅੱਗਾ

ਗੱਲ ਸੈਂਕੜੇ, ਹਜ਼ਾਰਾਂ ਤੱਕ ਰਹੀ ਨਾਹੀਂ,
ਹੁਣ ਤਾਂ ਗੱਲ ਕਰੋੜਾਂ 'ਤੇ ਜਾ ਰਹੀ ਏ।
ਅੰਨ੍ਹੀਂ ਪੀਂਹਦੀ ਮਜ਼ਾਜ਼ ਦੇ ਨਾਲ ਏਥੇ,
ਭੋਲੀ ਜਨਤਾ ਜੋ ਚੱਟੀ ਜਾ ਰਹੀ ਏ।
ਓਸ ਖੇਤ ਦਾ ਮਿੱਤਰੋ ! ਰੱਬ ਰਾਖਾ,
ਜਿੱਥੇ ਵਾੜ ਹੀ ਖੇਤ ਨੂੰ ਖਾ ਰਹੀਏ।
ਕੌਣ ਆਖੇ? ਰਾਣੀਏ ਢੱਕ ਅੱਗਾ,
ਹਾਲਤ ਦੇਸ਼ ਦੀ ਨਿਘਰਦੀ ਜਾ ਰਹੀ ਏ।

## 4. ਜੀ! ਹਜ਼ੂਰੀਏ!!

ਜਿੱਥੇ ਪਹੁੰਚੇ ਜੀ ਹਜ਼ੂਰ ਬੰਦਾ,
ਉਹਦੇ ਹੋਰ ਨਾ ਕੋਈ ਵੀ ਤੁੱਲ ਹੋਵੇ।
ਗੱਲਾਂ ਗੱਲਾਂ 'ਚ ਰੰਗ ਚੜ੍ਹਾ ਦੇਵੇ,
ਹਿੰਗ ਲਾਏ ਨਾ ਫਟਕੜੀ ਮੁੱਲ ਹੋਵੇ।
ਅਜਿਹੇ ਜੀ! ਹਜ਼ੂਰੀਏ ਦੇ ਪੰਪ ਸਦਕਾ,
ਅਫ਼ਸਰ ਟਿੰਬਰੀ-ਟੈਟ ਜਿਉਂ ਫੁੱਲ ਹੋਵੇ।
ਦਿਨ ਨੂੰ ਰਾਤ ਝੱਟ ਬਣਾ ਦੇਵੇ,
ਕੰਮ ਕਰਦਿਆਂ ਕੋਈ ਜੇ ਭੁੱਲ ਹੋਵੇ।



ਰਣਜੀਤ ਆਜ਼ਾਦ ਕਾਂਝਲਾ
09464697781



# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ



ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਸ਼ਾਹਅਬਾਦੀ

## ਪੀਰ ਦਰਗਾਹੀ ਸ਼ਾਹ ਨੰ: 2

ਸਾਹਿਬ ਗੁਰੂ ਗੋਬਿੰਦ ਸਿੰਘ ਜੀ ਪਾਉਂਟੇ ਸੰਨ 1688 ਤੱਕ ਰਹੇ। ਫਿਰ ਕਪਾਲ ਮੋਚਨ, ਸਢੌਰਾ, ਟੋਕਾ, ਰਾਇਪੁਰ ਰਾਣੀਆਂ ਤੋਂ ਹੁੰਦੇ ਹੋਏ ਨਾਡੇ, ਢਕੌਲੀ ਤੋਂ ਹੋ ਕੇ ਲੋਹਗੜ੍ਹ ਆਏ ਤਾਂ ਭਾਈ ਜੈਤਾ ਜੀ ਨੇ ਪਾਤਸ਼ਾਹਾਂ ਨੂੰ ਯਾਦ ਕਰਾਇਆ ਕਿ ਹਜ਼ੂਰ ਸਾਈਂ ਦਰਗਾਹੀ ਸ਼ਾਹ ਜਿਨ੍ਹਾਂ ਦੇ ਪਾਸ ਮੈਂ ਰਿਹਾ ਸੀ, ਓਹ ਸ਼ਾਹ ਜੀ ਏਥੋਂ ਨੇੜੇ ਹੀ ਰਹਿੰਦਾ ਹੈ ਨਾਲੇ ਉਹਨਾਂ ਨੇ ਮੇਰੇ ਹੱਥੀਂ ਆਪ ਜੀ ਨੂੰ ਸਨੇਹਾ ਭੇਜਿਆ ਸੀ ਕਿ ਮੈਂ ਬੁਢਾ ਹਾਂ ਟੁਰਨ ਜੋਗਾ ਨਹੀਂ ਨਿਮਰਤਾ ਨਾਲ ਬੇਨਤੀ ਹੈ ਕਿ ਮੈਨੂੰ ਆਪ ਹੀ ਦਰਸ਼ਨ ਦੇਣ ਦੀ ਕਿਰਪਾ ਕਰਨੀ। ਦਾਤਾਰ ਜੀ ਨੇ ਫੁਰਮਾਇਆ "ਚਲ ਭਾਈ ਜੈਤਾ ਉਹਨਾਂ ਬਜ਼ੁਰਗਾਂ ਦੇ ਦਰਸ਼ਨ ਚਲ ਕਰੀਏ।"

ਸਾਈਂ ਜੀ ਨੇ ਭਾਈ ਜੈਤਾ ਜੀ ਨੂੰ ਸਿਵਾਂਨ ਲਿਆ ਤੇ ਬਸਤ੍ਰਾਂ ਸ਼ਸਤ੍ਰਾਂ ਤੇ ਕਲਗੀਧਰ ਦਾ ਕਲਗੀ ਤੋੜਾ ਦੇਖ ਕੇ ਅਨੁਮਾਨ ਲਾ ਲਿਆ ਕਿ ਜੈਤੇ ਦੇ ਨਾਲ ਦਾ ਸਾਥੀ ਜ਼ਰੂਰ ਦਸਵਾਂ ਗੁਰੂ ਹੋਵੇਗਾ। ਜਦ ਹਜ਼ੂਰ ਕੋਲ ਆਏ ਤਾਂ ਭਾਈ ਜੈਤੇ ਨੇ ਆਖਿਆ "ਸਾਈਂ ਜੀ! ਸਾਹਿਬ ਆਏ ਹਨ"। ਸ਼ਾਈਂ ਜੀ ਇਹ ਸੁਣਕੇ ਗੱਦ ਗੱਦ ਹੋ ਗਿਆ। ਝੁਕ ਕੇ ਸਤ ਸਲਾਮਾਂ ਕੀਤੀਆਂ ਤੇ ਆਖਿਆ, ਮੇਰੇ ਧਨ ਭਾਗ ਆਪ ਜੀ ਨੇ ਬੜੀ ਕਿਰਪਾ ਕੀਤੀ ਮੇਰੇ ਬਦਲੇ ਆਪ ਨੇ ਬੜਾ ਕਸ਼ਟ ਕੀਤਾ ਹੈ। ਮੈਨੂੰ ਨਿਮਾਣੇ ਅਤੇ ਨਿਤਾਣੇ ਨੂੰ ਘਰ ਆ ਦਰਸ਼ਨ ਦਿਤੇ। ਮੈਂ ਕਿਸ ਮੂੰਹ ਨਾਲ ਆਪ ਦੀ ਸਿਫਤ ਕਰਾਂ। ਗੁਰੂ ਜੀ ਨੇ ਫੁਰਮਾਇਆ "ਸਾਈਂ ਜੀ! ਬਜ਼ੁਰਗਾਂ ਦੇ ਦਰਸ਼ਨ ਕਰਨ ਲਈ ਚਲ ਆਉਣਾ ਹੀ ਬਣ ਆਉਂਦਾ ਹੈ। ਸੇਵਾ ਲਈ ਸਾਈਂ ਜੀ ਨੇ ਦੁੱਧ ਪੇਸ਼ ਕੀਤਾ। ਹਜ਼ੂਰ ਨੇ ਸਨੇ ਭਾਈ ਜੈਤੇ ਦੇ ਪੀਤਾ। ਫਿਰ ਰੱਬੀ ਰਮਜ਼ਾਂ, ਕੁਦਰਤ ਦੇ ਖੇਲ, ਅਲਾਹੀ ਕੌਤਕ ਆਦਿ ਤੇ ਵੀਚਾਰਾਂ ਹੁੰਦੀਆਂ ਰਹੀਆਂ। ਹਜ਼ੂਰ ਤਪਹਿਰੇ ਦੇ ਦੀਵਾਨ ਦਾ ਸਮਾਂ ਵੇਖ ਤਿਆਰੇ ਕੀਤੇ। ਸਾਈਂ ਜੀ ਨੇ ਬਿਨੈ ਕੀਤੀ।

ਪਾਤਸ਼ਾਹ! ਇਹ ਚੋਲਾ ਪੁਰਾਣਾ ਹੋ ਗਿਆ ਹੈ, ਇਸ ਵਿੱਚ ਛੇਦ ਵੀ ਪੈ ਗਏ ਹਨ। ਇਸ ਵਿਚੋਂ ਹੁਣ ਬਦਬੂ ਆਉਂਦੀ ਹੈ, ਮੈਂ ਚਾਹੁੰਦਾ ਹਾਂ ਕਿ ਚੋਲਾ ਨਵਾਂ ਪਾਵਾਂ। ਮੇਰੀ ਤੀਸਰੀ ਇਛਾ ਇਹ ਵੀ ਹੈ, ਕਿ ਚੋਲਾ ਛਡਣ ਸਮੇਂ ਗੁਰ ਨਾਨਕ ਦੇ ਦੀਦਾਰੇ ਹੋਣ ਭਾਵ ਆਪ ਜੀ ਦੇ ਸਾਹਮਣੇ ਇਹ ਸਮਾਂ ਬਤੀਤ ਹੋਵੇ।

ਸਾਹਿਬਾਂ ਫੁਰਮਾਇਆ, ਸਾਈਂ ਜੀ! ਅਜੇ ਅੱਠ ਦਿਨ ਬਾਕੀ ਹਨ। ਸੋ ਆਪ ਓਨਾਂ ਚਿਰ ਅਲਾਹੀ ਰੰਗ ਵਿੱਚ ਰੰਗੇ ਹੋਏ ਅੱਲਾ ਪਾਕ ਦਾ ਜਾਪ ਕਰੋ। ਅਸੀਂ ਵਕਤ ਸਿਰ ਪਹੁੰਚ ਜਾਵਾਂਗੇ। ਇਹ ਕਹਿ ਤੇ ਆਪ ਸਾਈਂ ਜੀ ਪਾਸੋਂ ਵਿਦਾ ਹੋਏ। ਸਾਈਂ ਜੀ ਯਾਦਿ ਅਲਾਹੀ 'ਚ ਬੈਠ ਗਏ। ਹੌਲੀ ਹੌਲੀ ਸੱਤ ਦਿਨ ਗੁਜ਼ਰ ਗਏ। ਅਠਵੇਂ ਦਿਨ ਅੰਮ੍ਰਿਤ ਵੇਲੇ ਦਸਵੇਂ ਪਾਤਸ਼ਾਹ ਨੂੰ ਯਾਦ ਕਰਨ ਲੱਗੇ। ਕਹਿੰਦੇ ਸਨ ਸਮੇਂ ਤੇ ਅਸੀਂ ਆ ਜਾਵਾਂਗੇ, ਆਏ ਨਹੀਂ (ਆਪੇ ਹੀ) ਆ ਤਾਂ ਜਾਣਗੇ, ਪਰ ਦੇਰ ਹੋ ਗਈ ਹੈ, ਕਦੋਂ ਆਉਣਗੇ? ਓਹ ਨਾ ਹੋਵੇ ਕਿਤੇ.... ਇਹ ਵਿਚਾਰ ਅਜੇ ਦਿਲ ਵਿਚ ਹੀ ਸਨ, ਕਿ ਘੋੜੇ ਦੇ ਪੈਰਾਂ ਦੀ ਟਾਪ ਕੰਨੀ ਪਈ। ਹਾਂ ਆ ਗਏ! ਆ ਗਏ!! ਮੇਰੇ ਸਾਹਿਬ ਆ ਗਏ!! ਗਏ ਨਹੀਂ, ਆਏ, ਔਹ ਆਏ। ਕਹਿ ਰਹੇ ਸਨ ਕਿ ਕਲਗੀਆਂ ਵਾਲੇ ਆ ਸਾਹਮਣੇ ਹੋਏ, ਸਾਈਂ ਜੀ ਨੇ ਕਿਹਾ। ਪਾਤਸ਼ਾਹ ਆਏ ਹੋ। ਬਾਬਾ ਨਾਨਕ ਵੀ ਨਾਲ ਹਨ। ਗੁਰ ਅਰਜਨ ਜੀ ਤੇ ਸਾਈਂ ਮੀਆਂ ਮੀਰ ਜੀ ਵੀ ਨਾਲ ਹਨ ਬਾਬਾ ਤੇਗ ਬਹਾਦਰ ਜੀ ਵੀ ਨਾਲ ਆਏ। ਧੰਨ ਹੋ, ਧੰਨ ਹੋ, ਮੇਰੇ ਬਾਲਾ ਪ੍ਰੀਤਮ ਜੀ ਧੰਨ ਹੋ, ਮੇਰੇ ਲਈ ਏਤਨਿਆਂ ਨੇ ਕਸ਼ਟ ਕੀਤਾ। ਠੀਕ ਹੈ। ਇਹ ਮੈਨੂੰ ਲੈਣ ਆਏ ਹਨ ਤੇ ਮੈਂ ਇਹਨਾਂ ਦੇ ਨਾਲ ਹੀ ਜਾਣਾ ਹੈ ਇਤਨਾਂ ਕਹਿੰਦਿਆਂ ਹੀ ਅੱਖੀਂ ਮੀਟੀਆਂ ਗਈਆਂ, ਆਵਾਜ਼ ਵੀ ਧੀਮੀ ਹੋ ਗਈ।

ਸਾਹਿਬਾਂ ਨੇ ਸਮਾਂ ਤਾੜ ਕੇ ਆਪਣਾ ਪੱਟ ਸਾਈਂ ਜੀ ਦੇ ਸਿਰ ਹੇਠਾਂ ਦੇ ਦਿਤਾ। ਇਕ ਵੇਰਾਂ ਫੇਰ ਅਵਾਜ਼ ਆਈ ਧੰਨ ਹੋ। ਅੱਲਾਹ ਹੂ, ਅੱਲਾਹ ਹੂ ਕਹਿੰਦਿਆਂ ਅਵਾਜ਼ ਧੀਮੀ ਹੁੰਦੀ ਗਈ। ਆਖਰ ਅਵਾਜ਼ ਆਉਣੀ ਬੰਦ ਹੋ ਗਈ। ਕੁਝ ਚਿਰ ਜੀਭ ਹਿਲਦੀ ਰਹੀ, ਫਿਰ ਓਹ ਵੀ ਬੰਦ ਹੋ ਗਈ। ਸਾਈਂ ਜੀ ਸਦਾ

ਦੀ ਨੀਂਦੇ ਸੌਂ ਏ। ਬਾਜਾਂ ਵਾਲੇ ਪਾਤਸ਼ਾਹ ਨੇ (ਸਿਖਾਂ ਨੂੰ ਨਾਲ ਲੈ) ਆਪ ਨੂੰ ਨੁਹਾਇਆ। ਕਬਰ ਕਢਾ ਆਪ ਹੀ ਦਫਨਾਇਆ। ਉਪ੍ਰੰਤ ਹਜ਼ੂਰ ਜੰਗਪੁਰਾ, ਕੁਰਾਲੀ, ਕੀਰਤਪੁਰ ਹੁੰਦੇ ਹੋਏ ਸ੍ਰੀ ਅਨੰਦਪੁਰ ਪਹੁੰਚ ਗਏ।

ਨੋਟ:- ਇਸ ਤਰਬੈਣੀ ਦੇ ਸੰਗਮ ਦੀ ਸੇਵਾ ਪਿੰਡ ਛਤ ਦੇ ਕੰਬੋ ਸਿੰਘਾਂ ਨੇ ਮਹਾਰਾਜਾ ਪਟਿਆਲਾ ਨੂੰ ਕਹਿ ਕੇ ਗੁਰਦੁਆਰਾ ਬਣਾਇਆ ਤੇ ਆਪ ਸੇਵਾ ਕਰਦੇ ਰਹੇ। ਉਪਰੰਤ ਸੰਤ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਨੇ ਮੌਜੂਦਾ ਸ਼ਾਨਦਾਰ ਇਮਾਰਤ ਬਨਾਣ ਦੀ ਸੇਵਾ ਕੀਤੀ ਸੀ ਸੰਤ ਜੀ ਹਰਿ ਸਾਲ ਜੇਠ ਦੇ ਮਹੀਨਾ ਗੁਰਮਤ ਸਮਾਗਮ ਏਥੇ ਕਰਿਆ ਕਰਦੇ ਸਨ। 1970 ਈ: ਹਾੜ ਦੀ ਸੰਗਰਾਂਦ ਮਨਾ ਕਰਕੇ ਏਥੋਂ ਜਾ ਪਿੰਡ ਮਹਿਤਾ ਜ਼ਿਲਾ ਅੰਮ੍ਰਿਤਸਰ ਵਿਖੇ ਚੜ੍ਹਾਈ ਕਰ ਗਏ।

ਉਨ੍ਹਾਂ ਤੋਂ ਪਿਛੋਂ ਉਨ੍ਹਾਂ ਦੇ ਸ਼ਿਸ (ਸੇਵਕ) ਸੰਤ ਕਰਤਾਰ ਸਿੰਘ ਜੀ ਖਾਲਸਾ ਇਸ ਅਸਥਾਨ ਤੇ ਗੁਰਮਤ ਸਮਾਗਮ (ਜੇਠ ਦਾ ਸਾਰਾ ਮਹੀਨਾ) ਅਖੰਡ ਪਾਠਾਂ ਦੀ ਲੜੀ, ਰੋਜ਼ਾਨਾ ਕੀਰਤਨ ਅਤੇ ਕਥਾ ਸਵੇਰੇ ਗੁਰੂ ਗ੍ਰੰਥ ਸਾਹਿਬ ਅਤੇ ਸ਼ਾਮ ਨੂੰ ਸੂਰਜ ਪ੍ਰਕਾਸ਼ ਦੀ ਕਥਾ ਕਰਦੇ ਹਨ। ਗਤਕਾ, ਰਾਗ ਵਿਦਿਆ, ਪਾਠੀ, ਗਿਆਨੀ ਆਦਿ ਲਈ ਮਹਿਤੇ ਤੇ ਭਿੰਡਰਾਂ ਵਿਖੇ ਟਕਸਾਲਾਂ ਚਲ ਰਹੀਆਂ ਹਨ। (ਕਰਤਾ)

ਹੁਣ ਐਸ ਵੇਲੇ ਲੋ.ਗੁ. ਪ੍ਰ. ਕਮੇਟੀ ਦੇ ਮੈਂਬਰ

1. ਸੰਤ ਤਾਰਾ ਸਿੰਘ ਪ੍ਰਧਾਨ,
2. ਸ ਕਰਤਾਰ ਸਿੰਘ ਮੀਤ ਪ੍ਰਧਾਨ
3. ਸ ਸੁਰਜੀਤ ਸਿੰਘ ਨਰੈਣ ਗੜ੍ਹ ਮੈਂਬਰ
4. ਸ ਅਜੀਤ ਸਿੰਘ ਝੁਗੀਆਂ ਛਤ ਮੈਂਬਰ,
5. ਸ ਹਾਕਮ ਸਿੰਘ ਦਿਆਲਪੁਰਾ ਸੈਕਟ੍ਰੀ ਸੇਵਾ ਕਰ ਰਹੇ ਹਨ।



ਸਫਾ 3 ਦਾ ਬਾਕੀ

ਵੱਡੇ ਵੱਡੇ ਅਸਫਰ, ਨੇਤਾ, ਵਜ਼ੀਰ ਆਦਿ ਸਭ ਇਹਨਾਂ ਦੇ ਡੇਰਿਆਂ ਤੇ ਹਾਜਰੀਆਂ ਭਰਦੇ ਹਨ ਤੇ ਇਹਨਾਂ ਦੀ ਚੜ੍ਹਤ ਵੇਖ ਕੇ ਗਰੀਬ-ਗੁਰਬੇ ਪੁੱਜ ਜਾਂਦੇ ਹਨ।

ਜੇ ਗੱਲ ਸਿੱਖ ਕੌਮ ਦੀ ਕਰੀਏ, ਖਾਲਸੇ ਦੀ ਕਰੀਏ ਤਾਂ ਬੇਹੱਦ ਨਮੋਸ਼ੀ ਹੁੰਦੀ ਹੈ ਜਦੋਂ ਕਿਸੇ ਸਾਬਤ ਸੂਰਤ ਸਿੰਘ ਸਜੇ ਖਾਲਸੇ ਨੂੰ ਕਿਸੇ ਪੀਰ ਦੀ ਸਮਾਧ ਤੇ ਜਾਂਦੇ ਵੇਖਦੇ ਹਾਂ। ਕਿਸੇ, ਜੋਤਸ਼ੀ, ਤਾਂਤਰਿਕ, ਪਾਖੰਡੀ ਸਾਧ, ਢੌਂਗੀ ਬਾਬੇ ਦੇ ਅੱਗੇ ਮੱਥੇ ਰਗੜਦਾ ਵੇਖਦੇ ਹਾਂ। ਸੋਚ-ਸੋਚ ਕੇ ਮਨ ਬੇਹਾਲ ਹੋ ਜਾਂਦਾ ਹੈ ਕਿ ਗੁਰੂ ਜੀ ਨੇ ਇਹਨਾਂ ਨੂੰ ਕੀ ਬਣਾਇਆ ਸੀ ਤੇ ਇਹ ਕੀ ਬਣ ਗਏ? ਅਜੇਹੇ ਸਿੱਖਾਂ ਨੂੰ ਇਹ ਕਹਿਣ ਤੋਂ ਜਰਾ ਵੀ ਸੰਕੋਚ ਨਹੀਂ ਕਿ ਇਹਨਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੋ ਕਿ ਹਾਜ਼ਰ ਨਾਜ਼ਰ ਗੁਰੂ ਹੈ ਤੋਂ ਕੁਝ ਨਹੀਂ ਮਿਲਿਆ ਤਾਂ ਇਹਨਾਂ ਕਿਤੋਂ ਵੀ, ਕਦੇ ਵੀ ਢੋਈ ਨਹੀਂ ਮਿਲੇਗੀ ਤੇ ਇਹਨਾਂ ਦਾ ਦਰ-ਦਰ ਤੇ ਭਟਕਣਾ ਕਦੇ ਵੀ ਨਹੀਂ ਮੁਕੇਗਾ।

ਗੁਰੂ ਸਾਹਿਬ ਨੇ ਖਾਲਸੇ ਨੂੰ ਇੱਕ ਨਵਾਂ ਰੂਪ ਦਿੱਤਾ, ਨਵੇਂ ਦਿਸ਼ਾ ਨਿਰਦੇਸ਼ ਦਿੱਤੇ ਸਨ ਪਰ ਫਿਰ ਵੀ ਇਹ ਖਾਲਸ ਬਿਪਰਵਾਦੀ ਰੀਤਾਂ ਦੇ ਤਹਿਤ ਉਹਨਾਂ ਦੀਆਂ ਪੈੜਾਂ ਤੇ ਤੁਰਦਾ ਆ ਰਿਹਾ ਹੈ।

ਗੱਲ ਨੂੰ ਸਮੇਟਦਿਆਂ ਇਹ ਕ੍ਰਿਹਾ ਜਾ ਸਕਦਾ ਹੈ ਕਿ ਬਾਬੇ-ਛਾਬੇ , ਸਭ ਪਾਖੰਡੀ ਹਨ ਇਹਨਾਂ ਦਾ ਮੁੱਖ ਕੰਮ ਪੈਸਾ ਬਟੋਰਨਾ ਹੈ, ਜਨਤਾ ਨੂੰ ਬੁੱਧੂ ਬਣਾਉਣਾ ਹੈ। ਸਮਝਣ ਦੀ ਲੋੜ ਤਾਂ ਜਨਤਾ ਨੂੰ ਹੈ ਕਿ ਇਹਨਾਂ ਤੋਂ ਬਚਿਆ ਕਿਵੇਂ ਜਾਵੇ, ਗੁਰਬਾਣੀ ਦੇ ਲੜ ਲੱਗ ਉਸ ਤੋਂ ਸਹੀ ਸੇਧ ਲਈ ਜਾਵੇ।

9465216530



## ਪੱਤ੍ਰਿਕਾ ਦੀ ਮਦਦ ਕਰਨ ਦੀ ਅਪੀਲ

*ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ) ਨੂੰ ਦੇਸ਼ ਵਿਦੇਸ਼ ਦੀ ਸੰਗਤਾਂ ਦੇ ਬੇਹੱਦ ਸਤਿਕਾਰ ਭਰੇ ਹੁੰਗਾਰੇ ਨੇ ਪੱਤ੍ਰਿਕਾ ਨੂੰ ਬੁਲੰਦੀਆਂ ਤੇ ਪੁੱਜਦਾ ਕਰਨ ਵਿੱਚ ਜ਼ਿਕਰਯੋਗ ਹਿੱਸਾ ਪਾਇਆ ਹੈ। ਧੰਨਵਾਦ ਦੇ ਨਾਲ ਨਾਲ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਪੁਰਜ਼ੋਰ ਅਪੀਲ ਕੀਤੀ ਜਾਂਦੀ ਹੈ ਕਿ ਅੱਗੇ ਲਈ ਵੀ ਪੱਤ੍ਰਿਕਾ ਦੀ ਬੁਲੰਦੀ ਲਈ ਤਨ, ਮਨ, ਧੰਨ ਨਾਲ ਮਦਦ ਕਰਨ ਲਈ ਪਹਿਲਕਦਮੀ ਕਰੋ।*

ਮੁੱਖ ਸੰਪਾਦਕ

# ਚਾਰ ਮੂਏ ਤੋ ਕਿਆ ਭਇਆ

ਸ. ਮੇਵਾ ਸਿੰਘ ਸੈਂਟਰਲ ਐਕਸਾਈਜ਼ ਤੇ ਕਸਟਮ ਕਮਿਸ਼ਨਰ (ਮੇਵਾ ਮੁਕਤ)



## *ਛੋਟੇ ਸਾਹਿਬਜ਼ਾਦਿਆਂ ਦਾ ਹਵਾਲ ਜੋ ਸਰਹਿੰਦ ਤੋਂ ਆ ਕੇ ਨੂਰੇ ਮਾਹੀ ਨੇ ਗੁਰੂ ਜੀ ਨੂੰ ਸੁਣਾਇਆ*

### *ਜਵਾਬ - ਗੰਗੂ*

16- ਚੁੱਪ! ਚੁੱਪ! ਮਾਤਾ ਬਹਿ ਜਾ ਚੁੱਪ ਕਰਕੇ,
ਵਕਤ ਬੀਤਿਆ ਹੱਥ ਨਾ ਆਵਣਾ ਈਂ।
ਆਈ ਲੱਛਮੀ ਇੰਜ ਠੁਕਰਾ ਨਾਹੀਂ,
ਸਾਰੀ ਉਮਰ ਹੀ ਰਹੂ ਪਛਤਾਵਣਾ ਈਂ।
ਜ਼ਰ, ਜੋਰੂ, ਜ਼ਮੀਨ ਹਥਿਆਉਣ ਖ਼ਾਤਿਰ,
ਪਵੇ ਦੀਨ-ਈਮਾਨ ਗਵਾਵਣਾ ਈਂ।
ਨਾਹੀਂ ਗੁਰੂ ਤੇ ਨਾਹੀਂ ਇਹ ਬਾਲ ਰਹਿਣੇ,
ਭਲਕੇ ਸੂਬੇ ਥੀਂ ਹੋਇਆ ਜਾਂ ਸਾਹਮਣਾ ਈਂ।
ਕਈ ਸਾਲ ਗ਼ੁਲਾਮੀ ਮੈਂ ਰਿਹਾ ਕਰਦਾ,
ਵਾਹਿਆ ਗਧੇ ਦੇ ਵਾਂਗ ਸਰੀਰ ਮਾਏ।
ਧਨ ਮਾਲ ਜੇ ਆ ਗਿਆ ਹੱਥ ਮੇਰੇ,
ਜਾਗ ਪਏਗੀ ਸੁੱਤੀ ਤਕਦੀਰ ਮਾਏ।

### *ਜਵਾਬ - ਸ਼ੋਭੀ*

17- ਵਾਹ! ਵਾਹ! ਗੰਗੂਆ ਦੀਨ ਈਮਾਨ ਤੇਰਾ,
ਮਾਇਆ ਵੇਖ ਕੇ ਪਾਰੇ ਜਿਉਂ ਡੁੱਲ ਗਿਆ।
ਮਿਹਰਬਾਨੀਆਂ ਪੀਰੇ-ਜ਼ਮਾਂ ਦੀਆਂ,
ਆਫ਼ਤ ਆਉਣ 'ਤੇ ਸਾਰੀਆਂ ਭੁੱਲ ਗਿਆ।
ਬੁਰਾ ਚਿਤਵਿਆ ਗੁਰੂ ਪਰਿਵਾਰ ਦਾ ਤੂੰ,
ਦਰ-ਦੋਜ਼ਖ਼ਾਂ ਦਾ ਤੇਰਾ ਖੁੱਲ੍ਹ ਗਿਆ।
ਪਿੱਛਾ ਤੱਕਦੈਂ ਹਿੰਦ ਦੇ ਪੀਰ ਦਾ ਤੂੰ,
ਹੀਰਾ ਜਨਮ ਤੇਰਾ ਬੱਚਾ ਰੁਲ ਗਿਆ।
ਸਾਵੀਂ ਜੋਤ ਗੋਬਿੰਦ ਅਕਾਲ ਦੀ ਏ,
ਹੈ ਨਾ ਓਸ ਨੂੰ ਕੋਈ ਬੁਝਾਉਣ ਵਾਲਾ।
ਚੜ੍ਹ ਕੇ ਆ ਜਾਏ ਹਿੰਦ ਦੀ ਪਾਤਸ਼ਾਹੀ,
ਨਹੀਂ ਓਸਨੂੰ ਕੋਈ ਹਰਾਉਣ ਵਾਲਾ।

### *ਗੰਗੂ ਦਾ ਮਨ ਬਦਲਣਾ*

18- ਸੁਣ ਕੇ ਸੁਖ਼ਨ ਮਾਂ ਸ਼ੋਭੀ ਦੇ ਮੁੱਖ ਵਿਚੋਂ,
ਗੰਗੂ ਪੁੱਜ ਕੇ ਸੀ ਸ਼ਰਮਸਾਰ ਹੋਇਆ।
ਕੰਬ ਗਏ ਸਰੀਰ ਦੇ ਅੰਗ ਸਾਰੇ,
ਬ੍ਰਹਮ ਹੱਤਿਆ ਦਾ ਗੁਨਾਹਗਾਰ ਹੋਇਆ।
ਦੁੱਧ ਡੋਲ੍ਹ ਗਲਾਸਾਂ 'ਚੋਂ ਵਿੱਚ ਨਾਲੀ,
ਡੂੰਘੀ ਨੀਂਦ ਦੇ ਵਿਚੋਂ ਬੇਦਾਰ ਹੋਇਆ।
ਡਾਹ ਕੇ ਮੰਜੀ ਦਲ੍ਹਾਨ ਦੇ ਵਿੱਚ ਗੰਗੂ,
ਸੌਣ ਵਾਸਤੇ ਅੰਤ ਤਿਆਰ ਹੋਇਆ।
ਅੱਖਾਂ ਮੀਟ ਕੇ ਨੀਂਦ ਦੇ ਕਰੇ ਤਰਲੇ,
ਖੁਰਜੀ ਨੈਣਾਂ ਦੇ ਵਿੱਚ ਸਮਾਇ ਗਈ।
ਮੋਹ, ਮਾਇਆ ਤੋਂ ਮੂਲ ਨਾ ਟੁੱਟਦਾ ਸੀ,
ਹੋਣੀ ਅਪਣਾ ਜਾਲ ਵਿਛਾਇ ਗਈ।

### *ਫਿਰ ਗੰਗੂ ਦਾ ਮਨ ਬਦਲਣਾ ਤੇ ਖੁਰਜੀ ਚੁੱਕਣੀ*

19- ਢਾਈ ਪਹਿਰ ਜਾਂ ਰਾਤ ਬਤੀਤ ਹੋਈ,
ਚਾਰੇ ਤਰਫ਼ ਖ਼ਮੋਸ਼ੀਆਂ ਛਾਈਆਂ ਸੀ।
ਮਾਤਾ ਗੁਜਰੀ ਤੇ ਸ਼ੋਭੀ ਦੋਵਾਂ ਤਾਈਂ,

ਅਤਿ ਡੂੰਘੀਆਂ ਨੀਂਦਰਾਂ ਆਈਆਂ ਸੀ।
ਐਪਰ ਗੰਗੂ ਤੋਂ ਨੀਂਦ ਸੀ ਦੂਰ ਡਾਢੀ,
ਬੈਠਾ ਤੱਕਦਾ ਵਾਂਗ ਸ਼ੁਦਾਈਆਂ ਸੀ।
ਹੋਣੀ ਧਾਰ ਕੇ ਮਾਇਆ ਦਾ ਰੂਪ ਆਈ,
ਮਿਹਰਬਾਨੀਆਂ ਸਭੇ ਭੁਲਾਈਆਂ ਸੀ।
ਟੁਰਿਆ ਚੋਰ-ਕਦਮੀਂ ਵੱਲੇ ਮਾਤ-ਗੁਜਰੀ,
ਖੁਰਜੀ ਮਲ੍ਹਕੜੇ ਜਿਹੇ ਖਸਕੌਣ ਲੱਗਾ।
ਹਾਫ਼ਿਜ਼ ਹੋਇਕੇ ਰਿਹਾ ਜੋ ਗੁਰੂ ਘਰ ਦਾ,
ਜ਼ਾਹਿਲ ਹੋਇਕੇ ਜ਼ੁਲਮ ਕਮੌਣ ਲੱਗਾ।

## ਮਾਤਾ ਗੁਜਰੀ ਦਾ ਜਾਗਣਾ

20- ਖੁਰਜੀ ਖਿਸਕਦੀ ਸਮਝ ਕੇ ਸੀਸ ਹੇਠੋਂ,
ਮਾਤਾ ਗੁਜਰੀ ਸੀ ਪਰੇਸ਼ਾਨ ਹੋਈ।
ਡੂੰਘੀ ਨੀਂਦ 'ਚੋਂ ਹੋਇ ਬੇਦਾਰ ਬੈਠੀ,
ਕਿਸੇ ਖ਼ਤਰੇ ਤੋਂ ਸਾਵਧਾਨ ਹੋਈ।
ਆਉਂਦੀ ਚਾਂਦਨੀ ਬਾਰੀ 'ਚੋਂ ਤੱਕਿਆ ਜਾਂ,
ਖੜੇ ਗੰਗੂ ਨੂੰ ਵੇਖ ਹੈਰਾਨ ਹੋਈ।
ਆਵੇ ਜ਼ਰਾ ਯਕੀਨ ਨਾ ਅੱਖੀਆਂ 'ਤੇ,
ਹੈਰਤ ਨਾਲ ਸੀ ਬੰਦ ਜ਼ੁਬਾਨ ਹੋਈ।
ਕਰਕੇ ਹੌਸਲਾ ਪਲੰਘ ਤੋਂ ਹੇਠ ਉਤਰੀ,
ਪਕੜ ਗੰਗੂ ਨੂੰ ਬਹੁਤ ਫਿਟਕਾਰਦੀ ਸੀ।
ਪਾ ਪਾ ਲਾਹਨਤਾਂ ਬਹੁਤ ਜ਼ਲੀਲ ਕੀਤਾ,
ਗਿਣੇ ਇਕ, ਸੌ ਜੁੱਤੀਆਂ ਮਾਰਦੀ ਸੀ।

## ਮਾਤਾ ਗੁਜਰੀ ਦਾ ਗੰਗੂ ਨੂੰ ਲਾਹਨਤਾਂ ਪਾਉਣੀਆਂ

21- ਵਾਹ! ਵੇ ਗੰਗੂਆਂ ਕੇਹਾ ਇਹ ਧਰਮ ਤੇਰਾ,
ਘਰੀਂ ਆਏ ਮਹਿਮਾਨਾਂ ਨੂੰ ਲੁੱਟਦਾ ਏਂ।
ਦੇਂਦਾ ਰਿਹੋਂ ਜਿਸ ਵੇਲ ਨੂੰ ਖ਼ੁਦ ਪਾਣੀ,
ਹੱਥੀਂ ਪਕੜ ਕੇ ਆਪ ਹੀ ਪੁੱਟਦਾ ਏਂ।
ਕੱਢ ਕਿਸੇ ਨੂੰ ਡੂੰਘੇ ਤੁਫ਼ਾਨ ਵਿਚੋਂ,
ਪਕੜ ਫੇਰ ਮੰਝਧਾਰ ਵਿੱਚ ਸੁੱਟਦਾ ਏਂ।
ਮੋਹਰਾਂ ਮੁੱਠੀ-ਭਰ ਵੇਖ ਈਮਾਨ ਖੋਇਆ,
ਸ਼ਰਨੀਂ ਪਿਆਂ ਦੇ ਗਲੇ ਕਿਉਂ ਘੁੱਟਦਾ ਏਂ।
ਹੈਸੀ ਹਵਸ ਜੇ ਮਾਇਆ ਦੀ ਐਡ ਤੈਨੂੰ,
ਮੰਗ ਲੈਂਵਦੋਂ ਪੀਰੇ-ਜ਼ਮਾਨ ਕੋਲੋਂ।
ਬਣਿਆ ਚੋਰ, ਕਲੰਕ ਦਾ ਲਾਇ ਟਿੱਕਾ,
ਕਿਥੇ ਛੁਪੇਂਗਾ ਏਸ ਜਹਾਨ ਕੋਲੋਂ।

## ਗੰਗੂ ਦੀ ਨਰਾਜ਼ਗੀ

22- ਸੁਣ ਕੇ ਐਡ ਫਿਟਕਾਰ ਮਹਿਮਾਨ ਪਾਸੋਂ,
ਗੰਗੂ ਰੂਪ ਭੁਜੰਗ ਦਾ ਧਾਰਿਆ ਈ।
ਜ਼ਹਿਰ ਗ਼ੁੱਸੇ ਦੀ ਖੋਇ ਹਵਾਸ ਬੈਠਾ,
ਵਾਂਗੂ ਪਾਗਲਾਂ ਖ਼ੂਬ ਲਲਕਾਰਿਆ ਈ।
ਬਾਜ਼ੀ ਜਾਨ ਦੀ ਲਾਈ ਮੈਂ ਤੁਧ ਉਤੋਂ,
ਲਿਆਇ ਅਪਣੇ ਘਰੇ ਉਤਾਰਿਆ ਈ।
ਬਲਦੀ ਅਗਨ 'ਚੋਂ ਕੱਢ ਕੇ ਬਾਹਰ ਲਿਆਂਦੇ,
ਖ਼ੌਫ਼ ਸੂਬੇ ਦਾ ਮਨੋਂ ਵਿਸਾਰਿਆ ਈ।
ਹੁੰਦੀ ਮਾਇਆ ਦੀ ਐਡ ਜੇ ਭੁੱਖ ਮੈਨੂੰ,
ਸਿੱਧਾ ਪਾਸ ਬਜੀਦ ਲਿਜਾਉਂਦਾ ਮੈਂ।
ਮੂੰਹ ਮੰਗਵੀਂ ਮਾਇਆ ਬਟੋਰ ਲੈਂਦਾ,
ਕੋਈ ਉੱਚ ਮੁਰਾਤਬਾ ਪਾਉਂਦਾ ਮੈਂ।

## ਮਾਤਾ ਗੁਜਰੀ ਦਾ ਗੰਗੂ ਨੂੰ ਸਮਝਾਉਣਾ

23- ਸੁਣ ਕੇ ਗੰਗੂ ਦੀ ਕੂਕ ਪੁਕਾਰ ਡਾਢੀ,
ਮਾਤਾ ਗੁਜਰੀ ਬਹੁਤ ਦਿਲਗੀਰ ਹੋਈ।
ਬੱਸ! ਬੱਸ! ਗੰਗੂ ਮੈਨੂੰ ਬਖ਼ਸ਼ ਦੇ ਤੂੰ,
ਹੱਥ ਜੋੜ ਕੇ ਦਾਮਨਗੀਰ ਹੋਈ।
ਸਮਝ ਅਪਣਾ ਤੈਨੂੰ ਫਿਟਕਾਰਿਆ ਸੀ,
ਮੈਥੋਂ ਭੁੱਲ ਇਹ ਬਹੁਤ ਗੰਭੀਰ ਹੋਈ।
ਸਾਂਭ ਮਾਇਆ ਨਾ ਕਰਾਂਗੀ ਉਜਰ ਕੋਈ,
ਮੇਰਾ ਸੀਸ ਤੇ ਤੇਰੀ ਸ਼ਮਸ਼ੀਰ ਹੋਈ।
ਮਾਰੇ ਸਫ਼ਰ ਤੇ ਵਕਤ ਦੇ ਬਾਲ ਦੋਵੇਂ,
ਸੁੱਤੇ ਹੋਏ ਨੇ ਤੇਰੇ ਕਾਸ਼ਾਨ ਅੰਦਰ।
ਬੇਵਸ, ਬੇਕਸ਼ ਮਸਕੀਨ ਹੋਏ,
ਨਹੀਂ ਕੋਈ ਗੁਸਾਰ ਜਹਾਨ ਅੰਦਰ।



9814710668



# ਦਾਹੜੀ ਦਾ ਪ੍ਰਭਾਵ ਤੇ ਸ਼ਕਤੀ

ਪ੍ਰ. ਹਮਦਰਦਵੀਰ ਨੌਸ਼ਹਿਰਵੀ

ਮੇਰੀ ਸਾਬਤ ਸਬੂਤੀ ਦਾਹੜੀ ਹੌਲੀ-ਹੌਲੀ ਕਾਲੀ ਤੋਂ ਚਿੱਟੀ ਹੋ ਗਈ। ਸੋਚਦਿਆਂ ਸੋਚਦਿਆਂ ਉਮਰਾਂ ਲੰਘ ਗਈਆਂ, ਮੈਨੂੰ ਮੇਰੇ ਸਵਾਲ ਦਾ ਜਵਾਬ ਨਹੀਨ ਮਿਲਿਆ। ਗੁਰੂ ਨਾਨਕ ਦੇਵ ਜੀ ਦੀ ਚਿੱਟੀ ਦਾਹੜੀ ਵਾਲੀ ਤਸਵੀਰ ਹੀ ਮੈਂ ਸਦਾ ਵੇਖੀ ਹੈ। ਜਵਾਨੀ ਵੇਲੇ ਗੁਰੂ ਸਾਹਿਬ ਦੀ ਦਾਹੜੀ ਜ਼ਰੂਰ ਕਾਲੀ ਹੋਵੇਗੀ। ਪਰ ਗੁਰੂ ਸਾਹਿਬ ਦੀ ਕਾਲੀ ਦਾਹੜੀ ਵਾਲੀ ਤਸਵੀਰ ਮੈਂ ਕਿਧਰੇ ਨਹੀਂ ਵੇਖੀ। ਬਚਪਨ ਵਿੱਚ ਸਾਡੇ ਕੱਚੇ ਘਰ ਦੀ ਕੰਧ ਨਾਲ ਸਿਰਫ ਇੱਕ ਹੀ ਤਸਵੀਰ ਲੱਗੀ ਹੋਈ ਸੀ। ਸਫੇਦ ਖੁੱਲੀ ਦਾਹੜੀ ਵਾਲੀ ਗੁਰੂ ਨਾਨਕ ਦੇਵ ਜੀ ਦੀ ਵੱਡੀ ਤਸਵੀਰ। ਹੁਣ ਵੀ ਮੇਰੇ ਕਮਰੇ ਵਿੱਚ ਗੁਰੂ ਨਾਨਕ ਦੇਵ ਜੀ ਦੀ ਤਸਵੀਰ ਲੱਗੀ ਹੈ। ਹੋਰ ਤਸਵੀਰਾਂ ਵੀ ਹਨ- ਗੁਰੂ ਗੋਬਿੰਦ ਸਿੰਘ ਜੀ, ਕਾਰਲ ਮਾਰਕਸ, ਲੈਨਿਨ, ਲੀਓ ਤਾਲਸਤਾਏ, ਵਾਲਟ ਵਿਟਮੈਨ, ਗੁਰਬਖਸ਼ ਸਿੰਘ। ਭਾਈ ਰਤਨ ਸਿੰਘ ਲਿਖਦੇ ਹਨ- ਕੇਸਨ ਕੀ ਜੋ ਪ੍ਰਿਤਪਾਲ, ਉਸਤਰਨ ਸੇ ਨਾ ਕਟਿਓ ਬਾਲ। ਮੈਂ ਸਾਰੀ ਉਮਰ ਆਪਣੀ ਦਾਹੜੀ ਨੂੰ ਕੈਂਚੀ ਨਹੀਂ ਲਾਈ। ਦਾਹੜੀ ਮੇਰੇ ਲਈ ਸਰੀਰ ਦੇ ਅੰਗਾਂ-ਅੱਖਾਂ, ਹੱਥ, ਮੂੰਹ ਵਾਂਗ ਹੀ ਇਕ ਅੰਗ ਹੈ। ਸਜੀਵ। ਗੁਰੂ ਅਮਰਦਾਸ ਜੀ ਫਰਮਾਉਂਦੇ ਹਨ:-

*ਸੈ ਦਾੜੀਆਂ ਸੱਚੀਆਂ ਜਿ ਗੁਰ ਚਰਨੀ ਲਗੰਨਿ। ਅਨਦਿਨੁ ਸੇਵਨਿ ਗੁਰੁ ਆਪਣਾ ਅਨਦਿਨੁ ਅਨਦਿ ਰਹੰਨਿ ॥*
*ਨਾਨਕ ਸੇ ਮੁਹ ਸੋਹਣੇ ਸਚੈ ਦਰਿ ਦਿਸੰਨਿ ॥*

(ਅੰਗ-1419)

ਸਾਬਤ, ਸੱਚੀ ਸੁੱਚੀ ਦਾਹੜੀ, ਸੱਚੇ, ਸੋਹਣੇ ਚਿਹਰੇ ਦਾ ਪ੍ਰਕਾਸ਼ ਹੁੰਦੀ ਹੈ।

ਗੁਰਵਾਕ ਹੈ-

*ਮੁਖ ਸਚੇ ਸਚੁ ਦਾਹੜੀਆਂ ਸਚੁ ਬੋਲਹਿ ਸਚੁ ਕਮਾਹਿ॥*

ਸਿਰ ਉੱਤੇ ਸਿੱਖ ਪਗੜੀ, ਲਾਪਰੀ ਹੋਈ, ਅੱਧ ਕੱਟੀ ਹੋਈ ਦਾਹੜੀ ਵਾਲੇ ਮਨੁੱਖ ਉੱਤੇ ਅਸੀਂ ਇਕ ਦਮ ਵਿਸ਼ਵਾਸ ਨਹੀਂ ਕਰ ਸਕਦੇ। ਸਿਰ ਉਤੇ ਪੰਜਾਬੀ ਪੱਗ ਹੈ ਪਰ ਦਾਹੜੀ ਕੱਟੀ ਹੋਈ ਹੈ। ਐਸੇ ਵਿਅਕਤੀ ਨੂੰ ਆਪਣੇ ਆਪ ਉਤੇ ਵੀ ਵਿਸ਼ਵਾਸ ਨਹੀਂ ਹੁੰਦਾ ਆਪਣੇ ਇਸ਼ਟ ਈਮਾਨ ਨਾਲ ਵੀ ਫਰੇਬ। ਵਾਰਸ਼ ਸ਼ਾਹ ਵੀ ਦਾਹੜੀ ਕੱਟੀ ਵਾਲੇ ਮਨੁੱਖ ਨੂੰ ਭਰੋਸੇਯੋਗ ਨਹੀਂ ਸਮਝਦਾ-

*ਨਹੀਂ ਦਾਹੜੀ, ਕੰਨ ਪਾਟੇ,*
*ਕੌਣ ਕਰੇਗਾ ਤਿਨ੍ਹਾਂ ਦੀਆਂ ਹਾਮੀਆਂ ਨੀ।*

ਪੂਰੀ ਭਰਪੂਰ ਦਾਹੜੀ ਚਿਹਰੇ ਨੂੰ ਪ੍ਰਭਾਵਸ਼ਾਲੀ ਬਣਾਉਂਦੀ ਹੈ। ਜੇ ਚਿਹਰਾ ਬੇਢੱਬਾ ਹੈ, ਗੱਲ੍ਹਾਂ ਵਿੱਚ ਡੂੰਘ ਹਨ ਤਾਂ ਚਿਪਕੀਆਂ ਗੱਲ੍ਹਾਂ ਢਕੀਆਂ ਜਾਂਦੀਆਂ ਹਨ। ਚਿਹਰਾ ਰੋਹਬਦਾਰ ਬਣ ਜਾਂਦਾ ਹੈ। ਪਰ ਦਾਹੜੀ ਪੂਰੀ ਹੋਵੇ, ਵੱਢ ਦੇ ਬੁੱਥੇ ਨਹੀਂ। ਗੁਰੂ ਸਾਹਿਬ ਫੁਰਮਾਉਂਦੇ ਹਨ:-

*ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥*
*ਸੋਹਣੇ ਨਕ ਜਿਨ ਲੰਮੜੇ ਵਾਲਾ ॥*

(ਅੰਗ-567)

ਲੰਮੇ ਵਾਲ ਸੁਹਪੱਣ ਵਿੱਚ ਵਾਧਾ ਕਰਦੇ ਹਨ। ਨੈਣ ਨਕਸ਼ ਦਿਲਕਸ਼, ਖਿੱਚ ਪਾਊ ਲਗਦੇ ਹਨ। ਭਰਪੂਰ ਘਣੀ, ਖੁੱਲੀ ਦਾਹੜੀ, ਚੰਗੇ ਸਾਫ ਸੁਥਰੇ ਕਿਰਦਾਰ ਦੀ ਨਿਸ਼ਾਨੀ ਹੈ। ਹਊਂ ਨਹੀਂ ਨਿਰਮਾਣਤਾ ਦਾ ਪ੍ਰਮਾਣ ਹੁੰਦੀ ਹੈ- ਖੁੱਲੀ ਲੰਮੀ ਦਾਹੜੀ।

ਕੇਸ ਸੰਗਿ ਦਾਸ ਪਗ ਝਾਰਉ ਇਹੈ ਮਨੋਰਥ ਮੋਰ ॥

(ਅੰਗ-500)

ਲੰਮੇ ਕੇਸ, ਪਵਿੱਤਰ ਬ੍ਰਹਮ ਗਿਆਨੀ ਗੁਰੂ ਆਤਮਾ ਦੇ ਪੈਰ ਸਾਫ ਕਰਨ ਲਈ ਹਨ। ਚੌਰ ਕਰਨ ਲਈ ਹਨ-

*ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ ॥*
*ਕੇਸ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ*

(ਅੰਗ-748)

ਤਾਂਤਰਿਕਾਂ, ਯੋਗੀਆਂ, ਬਾਬਿਆਂ, ਡੇਰੇਦਾਰਾਂ, ਜਟਾਧਾਰੀਆਂ, ਦੇਹ ਧਾਰੀਆਂ ਸਾਧਾਂ, ਭਰਿਸ਼ਟ ਪਰਿਵਾਰਪ੍ਰਸਤ ਸਿਆਸਤਦਾਨਾਂ

ਦੀਆਂ ਖੁੱਲੀਆਂ ਦਾਹੜੀਆਂ ਛਲਾਵਾ ਹਨ, ਦੰਭ ਹਨ, ਕਪਟ ਹਨ। ਖਾਲਸ ਦਾਹੜੀ ਵਾਲਾ ਖਾਲਸਾ, ਉਚਾ ਸੁੱਚਾ ਨਿਆਰਾ ਤਾਂ ਹੀ ਹੈ। ਜੇ ਉਹ ਅੰਦਰੋਂ ਵੀ ਸੱਚਾ ਸੁੱਚਾ ਹੋਵੇ। ਸਿਰਫ ਵਿਖਾਵਾ ਨਹੀਂ - ਜਬ ਲਗ ਖਾਲਸਾ ਰਹੇ ਨਿਆਰਾ। ਤਬ ਲਗ ਤੇਜ ਦਿਓ ਮੈਂ ਸਾਰਾ- ਗੁਰੂ ਗੋਬਿੰਦ ਸਿੰਘ ਜੀ

ਦਾਹੜੀ ਦਾ ਸਬੰਧ ਆਚਰਣ ਨਾਲ ਵੀ ਹੈ। ਸਿਰ ਉੱਤੇ ਪਗੜੀ, ਕੱਟੀ ਦਾਹੜੀ, ਕੱਟਿਆ ਫਟਿਆ ਆਚਰਣ। (ਵਾਰਸ ਸ਼ਾਹ ਸੱਚ ਲਿਖਦਾ ਹੈ- ਤੇਰੇ ਬੈਠਿਆਂ ਵਿਆਹ ਕੇ ਲੈ ਗਏ ਖੇੜੇ, ਦਾਹੜੀ ਪਰ੍ਹੇ ਵਿੱਚ ਮੁੰਨਾ ਬੈਠੋਂ।ਸੱਥ ਵਿੱਚ ਪਰ੍ਹੇ ਵਿੱਚ ਕਿਸੇ ਦੀ ਦਾਹੜੀ ਨੂੰ ਰੱਥ ਪਾਉਂਣਾ ਘੋਰ ਅਵੱਗਿਆ ਹੈ- ਬੇਪਤੀ ਹੈ। ਸਾਫ ਸੁਥਰੀ ਭਰਪੂਰ ਦਾਹੜੀ ਇੱਜ਼ਤ ਦੀ ਨਿਸ਼ਾਨੀ ਹੈ। ਸ਼ਕਤੀ ਦਾ ਚਿੰਨ੍ਹ ਹੈ। ਅਣਖ ਦਾ ਪ੍ਰਮਾਣ ਹੈ। ਸਦੀਆਂ ਪਹਿਲਾਂ ਕੋਲੰਬਸ ਨੇ ਆਪਣਾ ਸਮੁੰਦਰੀ ਜਹਾਜ਼ ਸਮੁੰਦਰ ਵਿੱਚ ਉਤਾਰਿਆ। ਆਪਣੀ ਖੁੱਲੀ ਦਾਹੜੀ ਦੀਆਂ ਤਿਰੰਗਾ ਨੇ ਇਸ ਪਹਿਲੇ ਮਲਾਹ ਨੂੰ ਨੈਵੀਗੇਟ ਕੀਤਾ (ਰਾਹ ਵਿਖਾਇਆ) ਤੇ ਉਸ ਨੇ ਨਵੀਂ ਦੁਨੀਆਂ ਲੱਭ ਲਈ। 1745 ਵਿੱਚ ਜ਼ਕਰੀਆ ਖਾਂ ਦੇ ਜ਼ੁਲਮਾਂ ਦਾ ਟਾਕਰਾ ਕਰਦੇ ਹੋਏ ਭਾਈ ਤਾਰੂ ਸਿੰਘ ਨੇ ਆਪਣੇ ਕੇਸ ਕਟਵਾਉਣੇ ਮਨਜ਼ੂਰ ਨਹੀਂ ਸਨ ਕੀਤੇ। ਕੇਸਾਂ ਸਮੇਤ ਉਸ ਦੀ ਖੋਪਰੀ ਉਤਾਰ ਦਿੱਤੀ ਗਈ ਸੀ। "ਅਮਰੀਕੀ ਸਿੱਖ ਤ੍ਰਿਲੋਚਨ ਸਿੰਘ ਉਬਰਾਏ ਨੇ ਨੌਕਰੀ ਤੋਂ ਬਰਖਾਸਤਗੀ ਪਰਵਾਨ ਕਰ ਲਈ ਪਰ ਆਪਣੀ ਦਾਹੜੀ ਕਟਵਾਉਣਾ ਨਹੀਂ ਸੀ ਪਰਵਾਨ ਕੀਤੀ। 6 ਸਾਲਾਂ ਬਾਅਦ, 28 ਅਕਤੂਬਰ 2011 ਨੂੰ ਉਬਰਾਏ ਨੂੰ ਇਨਸਾਫ ਮਿਲਿਆ। ਉਸ ਨੂੰ ਨਾ ਸਿਰਫ ਨੌਕਰੀ ਉੱਤੇ ਬਹਾਲ ਹੀ ਕੀਤਾ ਗਿਆ, ਸਗੋਂ 2.95 ਲੱਖ ਡਾਲਰ ਦਾ ਮੁਆਵਜ਼ਾ ਵੀ ਦਿੱਤਾ ਗਿਆ। ਪਵਿੱਤਰ ਦਾਹੜੀ ਦੀ ਜਿੱਤ"। 11 ਨਵੰਬਰ 1757 ਨੂੰ ਬਾਬਾ ਦੀਪ ਸਿੰਘ ਨੇ ਆਪਣਾ ਸੀਸ ਆਪਣੀ ਤਲੀ ਉੱਤੇ ਧਰ ਹਵਾ ਵਿੱਚ ਹਿਲਦੀ ਆਪਣੀ ਖੁੱਲੀ ਦਾਹੜੀ ਪਾਸੋਂ ਅਨੁਭਵ ਸੰਕੇਤ ਹਾਸਲ ਕਰਦਿਆਂ, ਪੰਜ ਮੀਲ ਦੂਰ, ਦਰਬਾਰ ਸਾਹਿਬ ਦੀਆਂ ਪਰਕਰਮਾਂ ਵਿੱਚ ਪਹੁੰਚ ਕੇ, ਆਪਣਾ ਸਰੀਰ ਤਿਆਗਿਆ। 1914 ਵਿੱਚ ਦੋ ਮਹੀਨੇ ਵੈਨਕੂਵਰ ਸਾਗਰ ਵਿੱਚ ਡੱਕੇ ਰਹਿਣ ਤੋਂ ਬਾਅਦ ਬਾਬਾ ਗੁਰਦਿੱਤ ਸਿੰਘ, 376 ਮੁਸਾਫਾਸਰ ਲੈ ਕੇ ਕਾਮਾਗਾਟਾ ਮਾਰੂ ਜਹਾਜ਼, ਬਜਬਜ ਘਾਟ ਕੋਲਕਾਤਾ ਪਹੁੰਚਣ ਵਿੱਚ ਸਫਲ ਹੋਏ। ਖੁੱਲੀ ਬੇਦਾਗ ਦਾਹੜੀ ਤੇ ਸਾਬਤ ਸੂਰਤ ਦੀ ਸ਼ਕਤੀ। 1914-15 ਦੇ ਸੂਰਬੀਰ ਇਨਕਲਾਬੀ ਗ਼ਦਰੀ ਬਾਬਿਆਂ ਅਤੇ 1922 ਤੇ 27 ਫਰਵਰੀ 1926 ਸ਼ਹੀਦ ਬੱਬਰ ਅਕਾਲੀਆਂ ਦੇ ਦਿਲਾਂ ਵਿੱਚ ਗੁਲਾਮੀ ਵਿਰੁੱਧ ਨਫਰਤ ਸੀ। ਆਪਣੇ ਦੇਸ਼ ਵਾਸੀਆਂ ਨਾਲ ਪਿਆਰ ਸੀ ਉਤੇ ਸਾਬਤ ਸੂਰਤ ਤੇ ਸੁੱਚੀਆਂ ਦਾਹੜੀਆਂ ਦੇ ਪ੍ਰਕਾਸ਼ ਕਰਕੇ ਕਿਰਦਾਰ ਦੀ ਚੱਟਾਨੀ ਪਕਿਆਈ ਸੀ।

12 ਸਤੰਬਰ 1897 ਵਿੱਚ 36 ਸਿੱਖ ਰੈਜਮੈਂਟ ਦੇ ਸਾਰਾਗੜੀ ਦੀ ਚੋਟੀ ਉਤੇ ਘਿਰੇ, 21 ਬਹਾਦਰ ਸਿੱਖ। ਹਜ਼ਾਰਾਂ ਕਬਾਇਲੀ ਦੁਸ਼ਮਣਾਂ ਦਾ ਘੇਰਾ। ਆਖਰੀ ਸਿੱਖ ਸ਼ਹੀਦ ਗੁਰਮੁਖ ਸਿੰਘ ਦੀ ਚਮਕਦੀ ਹੋਈ ਦਾਹੜੀ ਅਦੁੱਤੀ ਬਹਾਦਰੀ ਦੀ ਗਾਥਾ ਬਿਆਨ ਕਰ ਰਹੀ ਸੀ। 29 ਦਸਬੰਰ 1705 ਨੂੰ ਖਿਦਰਾਣੇ ਦੀ ਢਾਬ ਵਿਖੇ ਹੋਈ ਜੰਗ ਵਿੱਚ ਜੂਝਦੇ ਹੋਏ 39 ਮੁਕਤੇ ਸਿੰਘ ਸ਼ਹੀਦੀ ਦਾ ਜਾਮ ਪੀ ਗਏ, ਆਖਰੀ ਮੁਕਤੇ ਭਾਈ ਮਹਾਂ ਸਿੰਘ ਦੇ ਆਖਰੀ ਸਾਹਾਂ ਵਿੱਚ ਹਿਲਦੀ ਦਾਹੜੀ ਦਸ਼ਮੇਸ਼ ਜੀ ਦੀ ਨਿਗਾਹ ਪਈ। ਸਾਡੀ ਭੁੱਲ ਬਖਸ਼ ਦਿਉ ਪਿਤਾ ਜੀ, ਬੇਦਾਵਾ ਪਾੜ ਦਿਉ। ਭਾਈ ਮਹਾਂ ਸਿੰਘ ਦੀ ਦਾਹੜੀ ਵਿੱਚ ਅਟਕੇ ਖੂਨ ਦੇ ਕਤਰੇ ਜਿੱਤ ਦਾ ਪੈਗਾਮ ਦੇ ਰਹੇ ਸਨ। ਗੁਰੂ ਜੀ ਨੇ ਬੇਦਾਵਾ ਪਾੜ ਦਿੱਤਾ।

14 ਜਨਵਰੀ 1944 ਨੂੰ ਜਪਾਨੀ ਫੌਜੀਆਂ ਦੇ ਤਸੀਹੇ ਸਹਿੰਦਾ ਰਿਹਾ, ਦੁਖੀਆਂ ਦਾ ਇਲਾਜ ਵੀ ਕਰਦਾ ਰਿਹਾ ਡਾ. ਦੀਵਾਨ ਸਿੰਘ ਕਾਲੇਪਾਣੀ, ਦੇਸ਼ ਦੀ ਖਾਤਰ ਸ਼ਹੀਦ ਹੋ ਗਿਆ। ਪਰ ਆਪਣੀ ਖੁੱਲੀ ਦਾਹੜੀ ਨੂੰ ਗੱਦਾਰੀ ਦਾ ਦਾਗ਼ ਨਹੀਂ ਲੱਗਣ ਦਿੱਤਾ। ਦਰਸ਼ਨ ਸਿੰਘ ਫੇਰੂਮਾਨ, 74 ਦਿਨਾਂ ਦੀ ਭੁੱਖ ਹੜਤਾਲ ਤੋਂ ਬਾਅਦ, 27 ਅਕਤੂਬਰ 1969 ਨੂੰ ਸ਼ਹੀਦ ਹੋ ਗਿਆ। ਹੋਰ ਕਈ ਆਗੂ ਮਰਨ ਵਰਤ ਰੱਖਕੇ ਮੁੱਕਰ ਗਏ, ਆਪਣੀਆਂ ਲੰਮੀਆਂ ਦਾਹੜੀਆਂ ਜੂਠੀਆਂ ਤੇ ਝੂਠੀਆਂ ਕਰ ਗਏ। ਪਰ ਦਰਸ਼ਨ ਸਿੰਘ ਫੇਰੂਮਾਨ ਨੇ ਆਪਣੇ ਵਚਨ ਦੀ ਅਤੇ ਆਪਣੀ ਦਾਹੜੀ ਦੀ ਲਾਜ ਰੱਖੀ। ਦਾਹੜੀ ਵਾਲੇ ਸਾਬਤ ਸੂਰਤ ਵਾਲੇ ਸਿੱਖ ਭੁਪਿੰਦਰ ਸਿੰਘ ਹਾਲੈਂਡ ਦੀ ਰੀਪੋਰਟ ਅਨੁਸਾਰ ਦੂਸਰੀ ਸੰਸਾਰ ਜੰਗ ਵਿੱਚ 89218 ਭਾਰਤੀ (ਬਹੁਤੇ ਸਿੱਖ) ਯੂਰਪੀਨ ਮੋਰਚਿਆਂ ਉਤੇ ਸ਼ਹੀਦ ਹੋਏ ਸਨ। ਸਿੱਖ ਫੌਜੀ ਸ਼ਹੀਦਾਂ ਦੀਆਂ ਸਮਾਧਾਂ ਉਤੇ ਗੁਰਮੁਖੀ ਵਿੱਚ 'ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ' ਉਕਰਿਆ ਹੋਇਆ ਹੈ। ਸਿੱਖ ਫੌਜੀ ਜੂੜਿਆਂ, ਪਗੜੀਆਂ ਤੇ ਦਾਹੜੀਆਂ ਦੇ ਸਹਾਰੇ ਹੀ ਗੋਲਾਬਾਰੀ ਦਾ ਟਾਕਰਾ ਕਰਦੇ ਰਹੇ। ਕਈਵਾਰ ਗੋਲੀ ਪੱਗ ਵਿੱਚੋਂ ਜਾਂ ਬੱਧੀ ਹੋਈ ਦਾਹੜੀ ਵਿੱਚੋਂ ਦੀ ਨਿਕਲ ਜਾਂਦੀ ਸੀ।

ਕੇਸ ਰਾਖੀ ਕਰਦੇ ਸਨ। ਕੈਲੀਫੋਰਨੀਆ ਵਾਸੀ ਸਿੱਖ ਧਰਮ ਬਾਰੇ ਗਿਆਰਾਂ ਪੁਸਤਕਾਂ ਦਾ ਕਰਤਾ, ਡਾ. ਨੋਇਲ ਕਿੰਗ ਅਤੇ ਅੰਗਰੇਜ਼ ਵਿਦਿਵਾਨ ਡੰਕਨ ਗਰੀਨਲੀਜ਼, ਕਰਤਾ ਗੁਰੂ ਗ੍ਰੰਥ ਸਾਹਿਬ ਦਾ ਸੱਚ ਸਿਧਾਂਤ, ਆਪਣੀਆਂ ਵਡਮੁੱਲੀਆਂ ਕਿਰਤਾਂ ਤੋਂ ਇਲਾਵਾ ਆਪਣੀਆਂ ਸੋਹਣੀਆਂ ਦਾਹੜੀਆਂ ਕਰਕੇ ਆਪਣੀ ਪਛਾਣ ਸਥਾਪਤ ਕਰਨ ਵਿੱਚ ਸਫਲ ਰਹੇ। ਪਹਿਲੇ ਭਾਰਤੀ ਸਾਬਤ ਸੂਰਤ ਦਾਹੜੀ ਵਾਲਾ ਨਾਇਬ ਸੂਬੇਦਾਰ ਨੰਦ ਸਿੰਘ ਨੂੰ ਅੰਗਰੇਜ਼ਾਂ ਦਾ ਸਭ ਤੋਂ ਵੱਡਾ ਫੌਜੀ ਬਹਾਦਰੀ ਸਨਮਾਨ- 'ਵਿਕਟੋਰੀਆਂ ਕਰਾਸ' ਅਤੇ ਸ਼ਹੀਦੀ ਉਪਰੰਤ ਭਾਰਤ ਦਾ ਸਭ ਤੋਂ ਉੱਚਾ ਸੈਨਿਕ ਮਾਣ, 'ਮਹਾਂਵੀਰ ਚੱਕਰ' ਪ੍ਰਾਪਤ ਕਰਨ ਦਾ ਮਾਣ ਮਿਲਿਆ। 9 ਜੁਲਾਈ 2005 ਨੂੰ ਜਦੋਂ ਸਿੱਖ ਮਹਾਨ ਕੋਸ਼ ਦੇ ਕਰਤਾ,ਨੌਜਵਾਨ ਪੀਹੜੀ ਨੂੰ ਨਸ਼ਿਆਂ ਅਤੇ ਏਡਜ਼ ਵਰਗੀ ਮਾਰੂ ਬੀਮਾਰੀ ਬਾਰੇ ਸੁਚੇਤ ਕਰਨ ਵਾਲੇ, ਡਾ ਰਘਬੀਰ ਸਿੰਘ ਬੈਂਸ ਨੂੰ ਬ੍ਰਿਟਿਸ ਕੁਲੰਬੀਆਂ ਦਾ ਸਭ ਤੋਂ ਉੱਚਾ ਸਨਮਾਨ 'ਆਰਡਰ ਆਫ ਬ੍ਰਿਟਿਸ਼ ਕੁਲੰਬੀਆ' ਦਿੱਤਾ ਜਾ ਰਿਹਾ ਸੀ, ਡਾ. ਬੈਂਸ ਦੇ ਇੱਕ ਪਾਸੇ ਪ੍ਰਧਾਨ ਮੰਤਰੀ ਗੋਰਡਨ ਕੈਂਬਲ ਅਤੇ ਦੂਜੇ ਪਾਸੇ ਉਪਰਾਜਪਾਲ ਕੰਪੈਨੋਲੈ ਆਉਨਾ ਖੜੀ ਸੀ। ਡਾ. ਬੈਂਸ ਦੀ ਖੁੱਲੀ ਦਾਹੜੀ ਦਾ ਪ੍ਰਕਾਸ਼ ਦੋਹਾਂ ਸਖਸ਼ੀਅਤਾਂ ਉੱਤੇ ਭਾਰੂ ਸੀ।

ਦੁੱਧ ਚਿੱਟੇ ਕੇਸਾਂ ਬਾਰੇ ਭਗਤ ਭੀਖਣ ਨੇ ਲਿਖਿਆ ਹੈ:-

***ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧਵਾਨੀ,***
***ਰੂਧਾ ਕੰਠੁ ਸਬਦੁ ਨਹੀਂ ਉਚਰੈ ਅਬ ਕਿਆ ਕਰਹਿ ਪਰਾਨੀ।***

ਮੈਨੂੰ ਆਪਣੀ ਦੁੱਧ ਚਿੱਟੀ ਦਾਹੜੀ ਨਾਲ ਪਿਆਰ ਹੈ। ਹੋ ਚੀ ਮਿਨ ਦੀ ਦਾਹੜੀ ਨਿੱਕੀ ਜਹੀ ਸੀ ਪਰ ਉਸ ਨੇ ਅਮਰੀਕਾ ਵਰਗੀ ਜਾਬਰ ਸਾਮਰਾਜੀ ਸ਼ਕਤੀ ਨੂੰ ਹਰਾ ਕੇ ਘਰ ਨੂੰ ਤੋਰ ਦਿੱਤਾ ਸੀ। ਸੰਗਠਤ ਵੀਅਤਨਾਮ ਆਜ਼ਾਦ ਹੋ ਗਿਆ ਸੀ। ਜਦੋਂ ਮੈਂ ਸਰਮਾਇਆ ਪੜ੍ਹਦਾ ਹਾਂ, ਘਾਹ ਦੀਆਂ ਪੱਤੀਆਂ ਵੱਲ ਵੇਖਦਾ ਹਾਂ, ਜੰਗ ਤੇ ਅਮਨ ਵਿੱਚੋਂ ਦੀ ਗੁਜ਼ਰਦਾ ਹਾਂ, ੧ੴ ਦਾ ਜਾਪ ਕਰਦਾ ਹਾਂ, ਇਸ਼ਕ ਜਿੰਨਾਂ ਦੇ ਹੱਡੀਂ ਰਚਿਆ, ਰਾਤ ਬਾਕੀ ਹੈ, ਇਹ ਲਹੂ ਕਿਸ ਦਾ ਹੈ, ਜਾਂ ਗੁਰਸ਼ਬਦ ਰਤਨਾਕਰ ਮਹਾਨ ਕੋਸ਼ ਪੜ੍ਹਦਾ ਹਾਂ। ਮੈਂ ਆਪਣੀ ਦਾਹੜੀ ਦਾ ਟਾਕਰਾ ਕਾਰਲ ਮਾਰਕਸ, ਵਾਲਟ ਵਿਟਮੈਨ, ਲੀਓ ਤਾਲਸਤਾਏ, ਓਸ਼ੋ, ਗੁਰਬਖਸ਼ ਸਿੰਘ, ਜਸਵੰਤ ਸਿੰਘ ਕੰਵਲ,. ਗੁਰਸ਼ਰਨ ਸਿੰਘ, ਭਾਈ ਕਾਹਨ ਸਿੰਘ ਨਾਭਾ ਦੀਆਂ ਦਾਹੜੀਆਂ ਨਾਲ ਕਰਦਾ ਹਾਂ। ਮੈਨੂੰ ਇਹਨਾਂ ਨਾਲ ਇਕਮਿਕਤਾ ਦਾ ਅਹਿਸਾਸ ਹੁੰਦਾ ਹੈ। ਜਰਮਨ ਸਾਹਿਤਕਾਰ ਕਵੀ ਗਾਟੇ, ਇਟਲੀ ਦਾ ਪ੍ਰਸਿੱਧ ਕਵੀ ਡਾਂਟੇ, ਨਾਟਕਕਾਰ ਬਰਨਾਰਡ ਸ਼ਾਹ, ਫਰਾਂਸ ਦਾ ਪ੍ਰਸਿੱਧ ਨਾਵਲਕਾਰ ਵਿਕਾਰ ਹਿਊਗੋ, ਭਾਰਤ ਦਾ ਨੋਬੇਲ ਇਨਾਮ ਜੇਤੂ ਕਵੀ ਟੈਗੋਰ, ਅਰਬਿੰਦੋ ਘੋਸ਼ ਵਰਗੇ ਮਹਾਨ ਲੇਖਕਾਂ ਦੀਆਂ ਦਾਹੜੀਆਂ ਇਹਨਾਂ ਉੱਚ ਸਖਸ਼ੀਅਤਾਂ ਦਾ ਅਨਿੱਖੜ ਅੰਗ ਹਨ। ਯੂਨਾਨ ਦਾ ਫਿਲਾਸਫਰ ਪਲੈਟੋ (427-347) ਖੁਲ੍ਹੀ ਦਾਹੜੀ ਰਖਦਾ ਸੀ। ਸਾਬਤ ਦਾਹੜੀ ਵਾਲਾ ਮਨੁੱਖ ਚਰਿੱਤਰ ਵਜੋਂ ਵੀ ਸਾਬਤ ਹੁੰਦਾ ਹੈ। ਉਹ ਸਵੈ-ਭਰੋਸੇ ਵਾਲਾ ਹੁੰਦਾ ਹੈ। ਉਸ ਉਤੇ ਭਰੋਸਾ ਕੀਤਾ ਜਾ ਸਕਦਾ ਹੈ। ਮਹਾਂ ਨਗਰਾਂ ਵਿੱਚ ਇਕੱਲੀ ਔਰਤ ਦਾਹੜੀ ਵਾਲੇ ਸਿੱਖ ਟੈਕਸੀ ਚਾਲਕ ਜਾਂ ਸਿੱਖ ਰਿਕਸ਼ਾ ਚਾਲਕ ਨੂੰ ਉਡੀਕਦੀ ਹੈ। ਸਾਬਤ ਦਿੱਖ ਵਾਲੇ ਸਿੱਖ ਡਰਾਈਵਰ ਦੇ ਵਾਹਨ ਉਤੇ ਸਵਾਰ ਹੋ ਕੇ ਉਹ ਸੁਰੱਖਿਅਤ ਮਹਿਸੂਸ ਕਰਦੀ ਹੈ। ਮੈਂ ਹੈਦਰਾਬਾਦ ਦੇ ਹੁਸੈਨ ਸਾਗਰ ਦੇ ਕਿਨਾਰੇ ਬਣੇ ਬੇਂਚ ਉੱਤੇ ਬੈਠਾ, ਝੀਲ ਵਿੱਚ ਉੱਭਰ ਰਹੀਆਂ ਲਹਿਰਾਂ, ਗਿਣ ਰਿਹਾ ਸਾਂ। ਮੇਰੇ ਨੇੜੇ ਆ ਕੇ ਬੈਂਚ ਦੇ ਸਿਰੇ ਉੱਤੇ ਇੱਕ ਜਵਾਨ ਕੁੜੀ ਬੈਠ ਗਈ। ਘਬਰਾਈ ਹੋਈ, ਏਧਰ ਉਧਰ ਵੇਖ ਰਹੀ ਸੀ। ਉਸ ਨੇ ਮੈਨੂੰ ਤੈਲਗੂ, ਅੰਗਰੇਜ਼ੀ ਰਲੀ ਮਿਲੀ ਭਾਸ਼ਾ ਵਿੱਚ ਕੁਝ ਕਿਹਾ ਤੇ ਇੱਕ ਪਾਸੇ ਇਸ਼ਾਰਾ ਕੀਤਾ। ਮੈਂ ਉਸੇ ਪਾਸੇ ਵੱਲ ਵੇਖਿਆ ਚਾਰ ਪੰਜ ਗੁੰਡਾ ਨੁਮਾ ਮੁੰਡੇ ਖੜੇ ਸਨ। ਮੇਰੇ ਵੇਖਦਿਆਂ ਹੀ ਉਹ ਮੁੰਡੇ ਉਥੋਂ ਪਰੇ ਚਲੇ ਗਏ। ਮੇਰੀ ਦਾਹੜੀ ਕਰਕੇ ਸਿੱਖ ਹੋਣ ਕਰਕੇ ਉਹ ਜਵਾਨ ਕੁੜੀ ਮੇਰੇ ਉਤੇ ਭਰੋਸਾ ਕਰਦੀ ਸੀ ਮਹਿਸੂਸ ਕਰਦੀ ਸੀ ਤੇ ਗੁੰਡੇ ਭੈ ਖਾ ਕੇ ਚਲੇ ਗਏ ਸਨ। ਪੂਰੀ ਦਾਹੜੀ ਮੁੱਛਾਂ ਵਾਲਾ ਸਿੱਖ ਸਰਦਾਰ ਹੁੰਦਾ ਹੈ- ਨਾਇਕ ਹੁੰਦਾ ਹੈ। ਦਾਹੜੀ ਨੂੰ ਕਾਲਾ ਕਰਨਾ ਕੁਦਰਤ ਦੇ ਕੇਸਾਂ ਦੀ ਉਲੰਘਣਾ ਕਰਨਾ ਹੈ। ਘਟੀਆ ਰਸਾਇਣਾ ਵਾਲਾ ਵਸਮਾ ਵਰਤਣਾ, ਆਪਣੀ ਸਿਹਤ ਨਾਲ ਖਿਲਵਾੜ ਕਰਨਾ ਹੈ। ਕਾਲੀ ਦਾਹੜੀ ਜਵਾਨੀ ਦੀ ਨਿਸ਼ਾਨੀ ਨਹੀਂ ਨਾ ਹੀ ਚਿੱਟੀ ਦਾਹੜੀ ਬੁਢਾਪੇ ਦਾ ਪਰਛਾਵਾਂ ਹੈ। ਚੰਦ ਦੀਆਂ ਚਿੱਟੀਆਂ ਰਿਸ਼ਮਾਂ ਕਾਲੀਆਂ ਨਹੀਂ ਕੀਤੀਆਂ ਜਾ ਸਕਦੀਆਂ। ਭਾਵੇਂ ਸ਼ੇਖ ਫਰੀਦ ਚਿੱਟੇ ਵਾਲਾਂ ਨੂੰ ਬੁਢਾਪੇ ਦਾ ਚਿੰਨ੍ਹ ਦਸਦੇ ਹਨ ਅਤੇ ਨਿਰਾਸ਼ਾ ਪਰਗਟ ਕਰਦੇ ਹਨ-

***ਫਰੀਦਾ ਸਿਰੁ ਪਲਿਆ ਦਾਹੜੀ ਪਲੀ ਮੁੱਛਾਂ ਭੀ ਪਲੀਆਂ,***

*ਰੇ ਮਨ ਗਹਿਲੇ ਬਾਵਲੇ ਮਾਣਹਿ ਕਿਆ ਰਲੀਆਂ।*

ਬੰਗਲੌਰ ਵਿੱਚ ਕਨੱੜ ਤੇ ਬੰਗਲਾ ਬੋਲਣ ਵਾਲੇ ਸੇਵਾ ਮੁਕਤ ਸਿੱਖ ਆਈ.ਏ.ਐਸ ਅਧਿਕਾਰੀ ਚਿਰੰਜੀਵ ਸਿੰਘ ਨੇ ਉਥੇ ਦੀ ਕਲਾ ਅਤੇ ਵਿਗਿਆਨ ਦੇ ਖੇਤਰ ਵਿੱਚ ਆਪਣੀ ਉਚੀ ਤੇ ਵਿਲੱਖਣ ਪਛਾਣ ਸਥਾਪਤ ਕੀਤੀ ਹੋਈ ਹੈ। ਚਿਰੰਜੀਵ ਸਿੰਘ ਦੀ ਲਹਿਰਾਉਂਦੀ ਖੁੱਲ੍ਹੀ ਦਾਹੜੀ ਬੰਗਲੌਰ ਵਾਸੀਆਂ ਲਈ ਮਾਣਯੋਗ ਸਥਾਨ ਰੱਖਦੀ ਹੈ। ਸੌ ਸਾਲਾਂ ਬੁੱਢਾ ਜਵਾਨ ਫੌਜਾ ਸਿੰਘ 42 ਕਿਲੋਮੀਟਰ ਲੰਮੀ ਮੈਰਾਥਨ ਦੌੜ ਜਿੱਤਦਾ ਹੈ ਤਾਂ ਉਸ ਦੀ ਚਿੱਟੀ ਖੁੱਲੀ ਦਾਹੜੀ ਦੁਨੀਆਂ ਉੱਤੇ ਰਾਜ ਕਰਦੀ ਲਗਦੀ ਹੈ। ਸਿੰਗਾਪੁਰ ਵਿਖੇ ਪਹਿਲਾ ਸਿੱਖ ਰਵਿੰਦਰ ਸਿੰਘ, ਫੌਜਾਂ ਦਾ ਸਭ ਤੋਂ ਵੱਡਾ ਕਮਾਂਡਰ ਬਣਦਾ ਹੈ। ਕਮਾਂਡਰ-ਇਨ-ਚੀਫ। ਦਾਹੜੀ ਦੀ ਸਰਦਾਰੀ ਕਾਇਮ ਹੁੰਦੀ ਹੈ। ਆਸਟਰੇਲੀਆਈ ਫੌਜ ਵਿੱਚ ਪਹਿਲਾ ਪਗੜੀ ਦਾਹੜੀ ਵਾਲਾ ਸਿੱਖ ਗੁਰਪ੍ਰੀਤ ਸਿੰਘ ਬਡਵਾਲ ਅਫਸਰ ਬਣ ਕੇ ਦਾਹੜੀ ਦੀ ਸ਼ਾਨ ਵਧਾਉਂਦਾ ਹੈ। "ਦਾਹੜੀ ਦਾ ਪ੍ਰਕਾਸ਼ ਬ੍ਰਹਿਮੰਡੀ ਹੈ। ਇਹ ਪਗੜੀਧਾਰੀ ਸੱਜਣ ਹੋਰ ਗੁਣਾਂ ਤੋਂ ਇਲਾਵਾ ਆਪਣੀ ਦਾਹੜੀ ਵਾਲੀ ਦਿੱਖ ਕਰਕੇ ਆਪਣੇ ਕੰਮ ਤੇ ਕਿਰਦਾਰ ਦੀ ਛਾਪ ਸਥਾਪਤ ਕਰ ਸਕੇ ਹਨ- ਅਮਰੀਕਾ ਦੀ ਇੰਡੀਆਨਾ ਯੂਨੀਵਰਸਿਟੀ ਦਾ ਪ੍ਰਸਿੱਧ ਵਿਗਿਆਨ ਪ੍ਰੋ. ਹਰਬੰਸ ਸਿੰਘ ਭੋਲਾ, ਬਰਤਾਨੀਆ ਦੇ ਦੋ ਜੱਜ ਰਬਿੰਦਰ ਸਿੰਘ ਅਤੇ ਅਮਰਜੀਤ ਸਿੰਘ ਜੌਹਲ, ਪੱਛਮੀ ਬੰਗਾਲ ਵਿੱਚ ਦਸਵੀਂ ਜਮਾਤ ਦੇ ਪਾਠਕਰਮ ਵਿੱਚ ਪੜ੍ਹਾਇਆ ਜਾ ਰਿਹਾ, ਸਾਹਸੀ ਇੰਜੀਨੀਅਰ ਜਸਵੰਤ ਸਿੰਘ ਗਿੱਲ, ਪਾਕਿਸਤਾਨ ਵਿੱਚ ਪਹਿਲਾ ਸਿੱਖ ਸਰਕਾਰੀ ਡਾ. ਮਿਮਪਾਲ ਸਿੰਘ, ਬਰਤਾਨੀਆ ਵਿੱਚ ਡੇਅਰੀ ਕਿੰਗ ਸ਼ਮਿੰਦਰ ਸਿੰਘ ਧਾਲੀਵਾਲ, ਸੁਪਰੀਮਕੋਰਟ ਦਾ ਨਾਮਵਰ ਵਕੀਲ ਹਰਵਿੰਦਰ ਸਿੰਘ ਫੂਲਕਾ, ਅਮਰੀਕਾ ਵਿੱਚ ਖੁਰਮਾਨੀ ਦਾ ਸ਼ਹਿਨਸ਼ਾਹ ਦੀਦਾਰ ਸਿੰਘ ਬੈਂਸ, ਵੈਟਰਨ ਦੌੜਾਕ ਕੇਸਰ ਸਿੰਘ ਪੂਨੀਆਂ, ਅਮਰੀਕਾ ਵਿੱਚ ਫੌਜੀ ਅਫਸਰ ਤੇਜਦੀਪ ਸਿੰਘ ਰਤਨ, ਕਨੇਡਾ ਦੀ ਸਰਕਾਰ ਵਿੱਚ ਮੰਤਰੀ ਰਿੱਮ ਉੱਪਲ, ਕਨੇਡਾ ਵਿੱਚ ਫੌਜੀ ਅਫਸਰ ਕਰਨਲ ਹਰਜੀਤ ਸਿੰਘ ਸਾਜਨ, ਕਨੇਡਾ ਵਾਸੀ ਪ੍ਰਸਿੱਧ ਸਾਇੰਸਦਾਨ ਡਾ. ਜਗਤਾਰ ਸਿੰਘ, 17 ਪੰਜਾਬੀਆਂ ਨੂੰ ਮੌਤ ਦੀ ਸ਼ਜਾ ਤੋਂ ਬਚਾਉਣ ਵਾਲਾ ਦੁਬਈ ਵਾਸੀ , ਪਰਉਪਕਾਰੀ ਕਾਰੋਬਾਰੀ ਐਸ.ਪੀ ਸਿੰਘ ਉਬਰਾਏ, ਕਨੇਡਾ ਵਾਸੀ ਸੰਸਾਰ ਦੇ ਸਭ ਤੋਂ ਸਸਤੇ ਬਹੁਮੰਤਵੀ ਕੰਪਿਊਟਰ ਆਕਾਸ਼ ਦਾ ਈਜਾਦ ਕਰਤਾ ਸੁਨੀਤ ਸਿੰਘ ਤੁਲੀ, 75 ਸਾਲਾ ਇੰਦਰਜੀਤ ਸਿੰਘ ਪਹਿਲਾਂ ਸਿੱਖ ਜਿਹੜਾ ਬਰਤਾਨੀਆਂ ਦੇ ਹਾਊਸ ਆਫ ਲਾਰਡਜ਼ ਦਾ ਮੈਂਬਰ ਬਣਿਆ। ਲਾਰਡ ਸਿੰਘ ਆਫ ਵਿੰਬਲਡਨ ਦੀ ਪਦਵੀਂ ਪ੍ਰਾਪਤ ਕੀਤੀ। ਚੰਦਰਧਰ ਸ਼ਰਮਾ ਗੁਲੇਰੀ ਨੇ ਸਿੱਖ ਫੌਜੀਆਂ ਦੇ ਸੁੱਚੇ ਕਿਰਦਾਰ ਤੇ ਬਹਾਦਰੀ ਬਾਰੇ ਇੱਕ ਹੀ ਕਹਾਣੀ 'ਉਸ ਨੇ ਕਿਹਾ ਸੀ' ਲਿਖ ਕੇ, ਹਿੰਦੀ ਕਹਾਣੀ ਸਾਹਿਤ ਵਿੱਚ ਆਪਣੀ ਅਮਿੱਟ ਪਛਾਣ ਬਣਾ ਲਈ ਸੀ। ਇਸ ਕਹਾਣੀ ਉਤੇ ਸਫਲ ਫਿਲਮ ਵੀ ਬਣੀ। ਕਹਾਣੀ ਦਾ ਨਾਇਕ ਸਾਬਤ ਦਾਹੜੀ ਮੁੱਛਾਂ ਵਾਲਾ ਜਮਾਂਦਾਰ ਲਹਿਣਾ ਸਿੰਘ, ਕਹਾਣੀ ਜਗਤ ਵਿੱਚ ਅਮਰ ਪਾਤਰ ਵਜੋਂ ਸਥਾਪਤ ਹੋ ਗਿਆ। ਮਦਰਾਸ (ਹੁਣ ਚੰਨੇਈ) ਵਿਖੇ ਵਿਸ਼ਾਲ ਤਾਂਬਰਮ ਹਵਾਈ ਅੱਡੇ ਦੀਆਂ ਖੁੱਲ੍ਹੀਆਂ ਸੜਕਾਂ ਉੱਤੇ ਜਦੋਂ ਰਾਤ ਨੂੰ ਮੈਂ ਸੈਰ ਨੂੰ ਨਿਕਲਦਾ, ਆਜ਼ਾਦ ਸਮੁੰਦਰੀ ਹਵਾ ਮੇਰੀ ਖੁੱਲ੍ਹੀ ਦਾਹੜੀ ਵਿੱਚੋਂ ਦੀ ਗੁਜ਼ਰਦੀ, ਮੈਨੂੰ ਦੂਰ ਦੇ ਦੇਸ਼ਾਂ ਦਾ ਸੁਨੇਹਾ ਦੇ ਜਾਂਦੀ। ਹੁਣ ਵੀ ਜਦੋਂ ਮੈਂ ਟਿਕੀ ਚਾਂਦਨੀ ਰਾਤ ਵਿੱਚ ਖੁੱਲੀ ਦਾਹੜੀ ਨਾਲ ਵਿਹੜੇ ਵਿੱਚ ਟਹਿਲਦਾ ਹਾਂ, ਚਾਨਣ ਦੀਆਂ ਰਿਸ਼ਮਾਂ ਮੇਰੀ ਦਾਹੜੀ ਵਿੱਚ ਸਮਾ ਜਾਂਦੀਆਂ ਹਨ- ਮੇਰਾ ਸਾਰਾ ਚਿਹਰਾ ਨੂਰੋ ਨੂਰ ਹੋ ਜਾਂਦਾ ਹੈ। ਹੌਲੀ ਹੌਲੀ ਪੱਬ ਭਰਦੀ ਹਵਾ ਵਿੱਚ, ਜਦੋਂ ਮੈਂ ਸਾਈਕਲ ਜਾਂ ਸਕੂਟਰ ਉਤੋਂ ਘਰੋਂ ਬਾਹਰ ਕਿਤੇ ਜਾਂਦਾ ਹਾਂ, ਹਵਾ ਮੇਰੀ ਖੁੱਲ੍ਹੀ ਦਾਹੜੀ ਨਾਲ ਗਲਵਕੜੀ ਪਾਉਂਦੀ ਹੈ- ਪਿਆਰ ਦੀਆਂ ਗੱਲਾਂ ਕਰਦੀ ਹੈ। ਮੇਰੀ ਦੁੱਧ ਚਿੱਟੀ ਦਾਹੜੀ ਵੇਖ ਕੇ ਕੁਝ ਘਟ ਜਾਣੂ ਲੋਕ ਸੋਚਦੇ ਹਨ ਮੈਂ ਬੁੱਢਾ ਹੋ ਗਿਆ ਹਾਂ। ਉਹ ਮੈਨੂੰ ਬਾਬਾ ਕਹਿੰਦੇ ਹਨ। ਮੈਨੂੰ ਬਾਬਾ ਨਹੀਂ ਬਾਪੂ ਅਖਵਾਉਂਣਾ ਵਧੇਰੇ ਪਸੰਦ ਹੈ। ਕਵੀ ਬਾਬਾ ਫਰੀਦ ਜੀ ਕਹਿੰਦੇ ਹਨ:-

*ਦੇਖ ਫਰੀਦਾ ਜੁ ਥੀਆ ਦਾਹੜੀ ਹੋਈ ਭੂਰ,*
*ਅਗਹੁ ਨੇੜਾ ਆਇਆ, ਪਿਛਾ ਰਹਿਆ ਦੂਰ।*

ਮੇਰਾ ਵੀ ਅੱਗਾ ਨੇੜੇ ਆ ਰਿਹਾ ਲਗਦਾ ਹੈ। ਮੇਰਾ ਆਪਣਾ ਸਾਰਾ ਸ਼ਰੀਰ ਇੱਕ ਵਡੇ ਹਸਪਤਾਲ ਨੂੰ, ਮਰਨ ਉਪਰੰਤ ਦਾਨ ਕਰਨ ਦਾ ਇੱਕ ਕਾਰਨ ਇਹ ਵੀ ਹੈ ਕਿ ਮੇਰੀ ਮ੍ਰਿਤਕ ਦੇਹ ਨਾਲ ਮੇਰੀ ਪਿਆਰੀ ਦਾਹੜੀ ਸੜ ਕੇ ਸਵਾਹ ਨਾ ਹੋ ਜਾਵੇ। ਮੇਰੇ ਸਾਰੇ ਅੰਗ ਲੋੜ ਵੰਦ ਮਰੀਜ਼ਾਂ ਨੂੰ ਦੇ ਦਿੱਤੇ ਜਾਣ। ਕੇਸਾਂ ਦੇ ਅਜਾਇਬ ਘਰ ਲਈ, ਮੇਰੀ ਦਾਹੜੀ ਸਾਂਭ ਲਈ ਜਾਵੇ।

*9463808697*

◆◆◆◆



## ਵਹਿਮਾਂ-ਭਰਮਾਂ ਤੇ ਫੋਕੇ ਕਰਮ-ਕਾਂਡਾਂ ਨਾਲ ਜੁੜੀਆਂ

## ਹੱਡ ਬੀਤੀਆਂ- ਕੁੱਝ ਜੱਗ ਬੀਤੀਆਂ

# ਵਿਗਿਆਨਕ ਸੱਚਾਈ

ਸ ਰਣਜੀਤ ਸਿੰਘ ਅਜ਼ਾਦ 'ਕਾਂਝਲਾ'

ਇੱਕ ਵਾਰ ਦੀ ਗੱਲ ਹੈ ਕਿ ਇੱਕ ਸਕੂਲ ਵਿੱਚ ਬੱਚਿਆਂ ਦੇ ਮਨੋਰੰਜਨ ਲਈ ਜਾਦੂਗਰ ਆਇਆ। ਮੁੱਖ ਅਧਿਆਪਕ ਦੇ ਆਦੇਸ਼ ਮੁਤਾਬਕ ਸਾਰੇ ਵਿਦਿਆਰਥੀ ਮੈਦਾਨ ਵਿੱਚ ਇਕੱਠੇ ਹੋ ਗਏ ਤੇ ਸਾਰੇ ਅਧਿਆਪਕ ਵੀ ਉਸ ਜਾਦੂਗਰ ਦਾ ਤਮਾਸ਼ਾ ਵੇਖਣ ਲਈ ਕੁਰਸੀਆਂ 'ਤੇ ਆਣ ਬੈਠੇ ਪਰ ਉਸ ਦਿਨ ਸਕੂਲ ਦਾ ਸਾਇੰਸ ਮਾਸਟਰ ਛੁੱਟੀ 'ਤੇ ਸੀ।ਜਾਦੂਗਰ ਨੇ ਹੈੱਡ ਮਾਸਟਰ ਤੋਂ ਆਗਿਆ ਲੈ ਆਪਣੀ ਖਿੱਚ ਭਰਪੂਰ ਸੰਖੇਪ ਜਿਹੀ ਤਕਰੀਰ ਵਿੱਚ ਰੰਗ ਬੰਨ੍ਹ ਦਿੱਤਾ। ਜਾਦੂਗਰ ਨੇ ਆਪਣੇ ਵੱਖ ਵੱਖ ਟਰਿੱਕਾਂ ਨੂੰ ਵਿਖਾਉਣ ਲਈ ਲੋੜੀਂਦਾ ਸਮਾਨ ਇਕ ਮੇਜ਼ 'ਤੇ ਸਜਾ ਲਿਆ। ਬੱਚੇ ਹਰ ਨਵੀਂ ਚੀਜ਼ ਨੂੰ ਵੇਖਣ ਲਈ ਹਮੇਸ਼ਾ ਉਤਾਵਲੇ ਹੁੰਦੇ ਹਨ। ਫਿਰ ਜਾਦੂਗਰ ਨੇ ਬਚਿਆਂ ਨੂੰ ਬੁੱਧੀ ਪਰਖ ਲਈ ਕਈ ਉਪਟੇ ਪੁਲਟੇ ਸਵਾਲ ਕੀਤੇ ਤੇ ਜਵਾਬ ਸੁਣ ਕੇ ਬਾਕੀਆਂ ਦੀ ਜਾਣਕਾਰੀ ਵੀ ਦਿੱਤੀ। ਜਾਦੂਗਰ ਨੇ ਕਈ ਖੇਲ ਵਿਖਾਏ ਤੇ ਬੱਚਿਆਂ, ਅਧਿਆਪਕਾਂ ਰੱਲ ਕੇ ਖੂਬ ਆਨੰਦ ਮਾਣਿਆ।ਅਖੀਰ ਵਿੱਚ ਜਾਦੂਗਰ ਨੇ ਕਿਸੇ ਵੀ ਦੇਵੀ ਸ਼ਕਤੀ ਦਾ ਵਾਸਤਾ ਪਾ ਕੇ ਬੱਚਿਆਂ ਨੂੰ ਬੋਲਿਆ, "ਮੇਰੇ ਪਾਸ ਇੱਕ ਅਜਿਹੀ ਦੇਵੀ ਸ਼ਕਤੀ ਹੈ ਜਿਸ ਦੀ ਸਹਾਇਤਾ ਨਾਲ ਪਾਣੀ ਵਿੱਚ ਅੱਗ ਬਲਣ ਲੱਗ ਪਵੇਗੀ।" ਬੱਚੇ ਇਹ ਸੁਣ ਕੇ ਬੜੇ ਹੈਰਾਨ ਹੋਏ ਤੇ ਉਨ੍ਹਾਂ ਦਾ ਧਿਆਨ ਤੇ ਅੱਖਾਂ ਮੇਜ 'ਤੇ ਰੱਖੇ ਭਰੇ ਹੋਏ ਪਾਣੀ ਦੇ ਟੱਬ ਵੱਲ ਹੋ ਗਈਆਂ। ਫੇਰ ਜਾਦੂਗਰ ਨੇ ਕਿਸੇ ਮੰਤਰ ਦਾ ਉਚਾਰਣ ਕਰਕੇ ਆਪਣਾ ਸੱਜਾ ਹੱਥ ਫਲਾਇਆ ਤੇ ਸੱਚਮੁੱਚ ਹੀ ਪਾਣੀ ਦੇ ਟੱਬ ਵਿੱਚ ਅੱਗ ਬੱਲਣ ਲੱਗ ਪਈ। ਕੜ-ਕੜ ਕਰਕੇ ਅੱਗ ਦੇ ਚਿੰਗਾਰੇ ਵਿਖਾਈ ਦੇਣ ਲੱਗੇ, ਬੱਚੇ ਇਹ ਦ੍ਰਿਸ਼ ਵੇਖ ਕੇ ਬੜੇ ਖੁਸ਼ ਵੀ ਹੋਏ ਤੇ ਨਾਲ ਬੜੇ ਹੈਰਾਨ ਵੀ ਹੋਏ। ਜਾਦੂਗਰ ਨੇ ਮੁੱਖ ਅਧਿਆਪਕ ਤੇ ਬੱਚਿਆਂ ਦਾ ਦਿਲੋਂ ਧੰਨਵਾਦ ਕੀਤਾ ਤੇ ਬੱਚਿਆਂ ਨੇ ਖੂਬ ਤਾੜੀਆਂ ਵਜਾ ਕੇ ਉਸ ਦੇ ਖੇਲ ਦੀ ਸਮਾਪਤੀ ਕੀਤੀ।ਬੱਚਿਆਂ ਦੇ ਕੋਮਲ ਮਨਾਂ 'ਤੇ ਉਸ ਅੱਗ ਲਾਉਣ ਵਾਲੀ ਦੇਵੀ ਸ਼ਕਤੀ ਦਾ ਸੰਕਲਪ ਘਰ ਕਰ ਗਿਆ ਸੀ। ਅਗਲੇ ਦਿਨ ਸਕੂਲ ਦੇ ਬੱਚਿਆਂ ਨੇ ਆਪਣੇ ਸਾਇੰਸ ਮਾਸਟਰ ਨੂੰ ਕੱਲ੍ਹ ਵਿਖਾਏ ਜਾਦੂਗਰ ਦੇ ਖੇਲਾਂ ਬਾਰੇ ਦੱਸਿਆ ਅਤੇ ਪਾਣੀ ਵਿੱਚ ਅੱਗ ਜਲਾਉਣ ਵਾਲੇ ਖੇਲ ਦਾ ਵਿਸ਼ੇਸ਼ ਜ਼ਿਕਰ ਕੀਤਾ। ਬੱਚਿਆਂ ਨੇ ਆਪਣੇ ਮਾਸਟਰ ਜੀ ਤੋਂ ਪੁੱਛਿਆ ਕਿ ਸਰ ਪਾਣੀ ਨੂੰ ਅੱਗ ਕਿਵੇਂ ਲੱਗ ਗਈ ਜਦੋਂ ਕਿ ਪਾਣੀ ਤਾਂ ਅੱਗ ਨੂੰ ਬੁਝਾਉਂਦਾ ਹੈ। ਕੀ ਸੱਚਮੁੱਚ ਹੀ ਕਿਸੇ ਦੇਵੀ ਸ਼ਕਤੀ ਨਾਲ ਹੀ ਪਾਣੀ 'ਤੇ ਅੱਗ ਬਲੀ ਹੈ? ਸਾਇਸ਼ ਮਾਸਟਰ ਬੱਚਿਆਂ ਦੀ ਇਸ ਪਾਣੀ ਤੇ ਅੱਗ ਜਲਾਉਣ ਵਾਲੀ ਦੇਵੀ ਸ਼ਕਤੀ 'ਤੇ ਬੜਾ ਹੱਸਿਆ ਅਤੇ ਬੱਚਿਆਂ ਨੂੰ ਦੱਸਿਆ, ਇਥੇ ਕਿਸੇ ਦੇਵੀ ਜਾਂ ਗੈਬੀ ਸ਼ਕਤੀ ਦਾ ਕੋਈ ਯੋਗਦਾਨ ਨਹੀਂ ਹੈ, ਇਹ ਤਾਂ ਇੱਕ ਵਿਗਿਆਨਕ ਸੱਚ ਹੈ। ਇਸ ਪ੍ਰਤੀ ਮੈਂ ਤੁਹਾਡੇ ਸਭ ਭਰਮ ਦੂਰ ਕਰ ਦਿਆਂਗਾ। ਕਿੱਥੇ ਗੈਬੀ ਸ਼ਕਤੀ ਤੇ ਕਿਥੇ ਇੱਕ ਵਿਗਿਆਨਕ ਸਚਾਈ? ਬੱਚਿਆਂ ਦੇ ਮਨਾਂ ਵਿੱਚ ਇਹ ਸਵਾਲ ਉਕਰਿਆ ਪਿਆ ਸੀ। ਸਾਇੰਸ ਮਾਸਟਰ ਨੇ ਬੱਚਿਆਂ ਦੇ ਕੋਮਲ ਮਨਾਂ 'ਤੇ ਪਏ ਏਸ ਗੈਬੀ ਸ਼ਕਤੀ ਦੇ ਭੁਲੇਖੇ ਨੂੰ ਕੱਢਣ ਲਈ ਇੱਕ ਪ੍ਰਯੋਗ ਕਰਕੇ ਵਿਖਾਇਆ। ਬੱਚਿਓ! ਆਓ ਵੇਖੋ ਪਾਣੀ ਦੇ ਭਰੇ ਇੱਕ ਕੱਚ ਦੇ ਟੱਬ ਵਿੱਚ ਮੈਂ ਇੱਕ ਸੋਡੀਅਮ ਨਾਂ ਦੀ ਧਾਤ ਦੀ ਇੱਕ ਡਲੀ ਰੱਖਦਾ ਹਾਂ। ਤੁਸੀਂ ਦੇਖੋ ਕਿ ਕਿਵੇਂ ਪਾਣੀ ਦੀ ਤਹਿ 'ਚ ਅੱਗ ਬੱਲਣ ਲੱਗਦੀ ਹੈ। ਬੱਸ ਇਤਨਾ ਕਹਿਣ ਦੀ ਦੇਰ ਸੀ ਕਿ ਝੱਟ ਪਾਣੀ ਤੇ ਕੜ-ਕੜ ਕਰਕੇ ਅੱਗ ਬੱਲਣ ਲੱਗ ਪਈ। ਬੱਚਿਆਂ ਨੇ ਪੂਰੇ ਜ਼ੋਰ ਨਾਲ ਤਾੜੀਆਂ ਵਜਾਈਆਂ ਤੇ ਜਾਦੂਗਰ ਦੇ ਦੇਵੀ ਸ਼ਕਤੀ ਵਾਲੇ ਭੁਲੇਖੇ ਨੂੰ ਦੂਰ ਕਰਕੇ ਦੱਸਿਆ ਕਿ ਇਹ ਤਾਂ ਸੱਚਮੁੱਚ ਹੀ ਇੱਕ ਵਿਗਿਆਨਕ ਸਚਾਈ ਹੈ।ਹੁਣ ਬੱਚਿਆਂ ਦੇ ਮਨ੍ਹਾਂ 'ਚ ਗੈਬੀ ਸ਼ਕਤੀ ਵਾਲਾ ਸਵਾਰ ਹੋਇਆ ਭੂਤ ਲਹਿ ਗਿਆ ਸੀ।

9464697781

♦ ♦ ♦ ♦



ਖਾੜਕੂਵਾਦ ਦਿਨਾਂ 'ਚੋਂ ਇੱਕ ਕਹਾਣੀ

# ਵਾਪਸੀ

ਅਮਰੀਕ ਸਿੰਘ ਸ਼ੇਰ ਖ਼ਾਂ

ਤਿੰਨ ਕਿਸ਼ਤਾਂ ਵਿੱਚ

ਦੂਜੀ ਕਿਸ਼ਤ

ਅਗਲੀ ਸ਼ਾਮ ਫਿਰ ਫੋਨ।

ਅੱਜ ਪਿਆਰਾ ਸਿਹੁੰ ਵੀ ਲੰਬੇ ਸਮੇਂ ਤੱਕ ਗਿਟ-ਮਿਟ ਕਰਦਾ ਰਿਹਾ। ਉਹਦੀਆਂ ਅੱਖਾਂ ਵੀ ਖੁਸ਼ੀ ਦੇ ਹੰਝੂਆਂ ਨਾਲ ਛਲਕ ਰਹੀਆਂ ਸਨ। ਸੱਚਮੁੱਚ ਡਾਢਾ ਖੁਸ਼ ਸੀ ਪਿਆਰਾ ਸਿਹੁੰ। ਡਾਢੀ ਖੁਸ਼ ਸੀ ਹਰਬੰਸ ਕੌਰ। ....... ਤੇ ਏਨੇ ਈ ਖੁਸ਼ ਸੀ ਬਸੰਤ ਕੌਰ ਤੇ ਸਰਦਾਰ ਦਰਬਾਰਾ ਸਿਹੁੰ ਹੁਰੀਂ। ਜਿਸ ਕਿਸੇ ਨੂੰ ਵੀ ਪਤਾ ਲੱਗਿਆ ਸਭ ਬਾਗੋ-ਬਾਗ। ਸਾਰਾ ਗਲੀ-ਗੁਆਂਢ ਵੀ ਫੁੱਲਿਆਂ ਨਹੀਂ ਸੀ ਸਮਾ ਰਿਹਾ। ਸਾਰੇ ਪਿੰਡ ਵਿੱਚ ਜਿਵੇਂ ਸ਼ਹਿਨਾਈਆਂ ਗੂੰਜ ਉੱਠੀਆਂ ਹੋਣ।

ਕਈ ਸਾਲਾਂ ਦਾ ਅਲੋਪ ਹੋਇਆ ਚੰਨ ਜਿਹਾ ਗੱਭਰੂ ਏਸ ਚਿੜੀ ਦੇ ਪੌਂਚੇ ਜਿੱਡੇ ਨਿਕੜੇ ਜਿਹੇ ਪਿੰਡ ਨੂੰ ਦੁਬਾਰਾ ਨਸੀਬ ਹੋ ਰਿਹਾ ਸੀ। ਜਗਰੂਪ ਉਦੋਂ ਮਸਾਂ ਅਠਾਰਾਂ ਕੁ ਵਰ੍ਹਿਆਂ ਦਾ ਹੋਣੈ ਜਦ ਉਹ ਹਾਕੀ ਫੜੀਂ ਪਿੰਡ ਦੇ ਮੁੰਡਿਆਂ ਨਾਲ ਸ਼ਹਿਰ ਦੇ ਸ਼ਹੀਦ ਭਗਤ ਸਿੰਘ ਸਟੇਡੀਅਮ 'ਚ ਖੇਡਣ ਗਿਆ ਸੀ। ਏਸੇ ਦਿਨ ਸਟੇਡੀਅਮ 'ਚ ਹੋਏ ਹਾਕੀ ਦੇ ਦੋਨਾਂ ਮੈਚਾਂ ਦੌਰਾਨ ਉਹਦੇ ਦੁਆਰਾ ਮਚਾਈ ਤਰਥੱਲੀ ਦੀਆਂ ਗੱਲਾਂ ਅੱਜ ਵੀ ਉਹਦੇ ਹਾਣੀ ਸੱਥਾਂ 'ਚ ਬੈਠੇ ਕਰਦੇ ਸਨ।

ਪਰ ਕੋਈ ਨਹੀਂ ਸੀ ਜਾਣਦਾ ਕਿ ਸਟੇਡੀਅਮ ਤੋਂ ਬਾਹਰ ਆਉਣ ਤੋਂ ਬਾਦ ਜਗਰੂਪ ਨਾਲ ਕੀ ਬੀਤੀ? ਉਹ ਕਿੱਥੇ ਅਲੋਪ ਹੋ ਗਿਆ?

ਹਾਂ, ਅਗਲੇ ਦਿਨ ਪਿੰਡ ਦੇ ਨੇੜਿਓਂ ਵੱਡੀ ਨਹਿਰ ਦੇ ਕਿਨਾਰਿਉਂ ਕੱਪੜਿਆਂ ਤੋਂ ਸੱਖਣੀਆਂ ਦੋ ਅਰਧ-ਨਗਨ ਛੱਲਣੀ ਹੋਈਆਂ ਲਾਸ਼ਾਂ ਜਰੂਰ ਮਿਲੀਆਂ ਸਨ ਜਿਨ੍ਹਾਂ ਬਾਰੇ ਅਗਲੇ ਦਿਨ ਅਖ਼ਬਾਰਾਂ 'ਚ ਮੋਟੀ ਸੁਰਖੀ ਛਪੀ ਸੀ, ਅਖੇ:-

"ਮਸ਼ਹੂਰ ਖਾੜਕੂ ਨਛੱਤਰ ਸਿੰਘ ਛੱਤੇ ਤੇ ਉਹਦੇ ਸਾਥੀ ਜਗਰੂਪ ਸਿੰਘ ਉਰਫ ਜੂਪੇ ਦੀ ਪੁਲਸ ਮੁਕਾਬਲੇ ਚ ਮੌਤ।"

ਪਰ ਲੋਕਾਂ ਨੂੰ ਇਹ ਗੱਲ ਕਿਸੇ ਵੀ ਤਰ੍ਹਾਂ ਹਜ਼ਮ ਨਹੀਂ ਸੀ ਹੋ ਰਹੀ। ਪਿੰਡ ਦੇ ਲੋਕਾਂ ਨੇ ਕਦੇ ਵੀ ਜਗਰੂਪ ਨੂੰ ਕਿਸੇ ਐਰੇ-ਗੈਰੇ ਕੋਲ ਫਾਲਤੂ ਖੜ੍ਹਦਿਆਂ ਤੱਕ ਨਹੀਂ ਸੀ ਵੇਖਿਆ। ਫਿਰ ਉਹ ਕਿਵੇਂ ਮੰਨ ਲੈਣ ਕਿ ਉਹਨਾਂ ਦਾ ਜਗਰੂਪ ਨਛੱਤਰ-ਛਤੇ ਦੇ ਗਰੁੱਪ ਨਾਲ ਜਾ ਰਲਿਆ। ਲਗਭਗ ਸਾਰੇ ਈ ਇਲਾਕੇ ਦੇ ਲੋਕ ਇਹਨੂੰ ਸ਼ਰੇਆਮ ਪੁਲਸ ਦੀ ਬਦਮਾਸ਼ੀ ਮੰਨਦੇ ਸਨ।

ਨੇੜਲੀ ਚੌਂਕੀ ਤੋਂ ਆਏ ਪੁਲਸੀਏ ਜਦ ਪਿਆਰਾ ਸਿਹੁੰ ਤੇ ਹਰਬੰਸ ਕੌਰ ਨੂੰ ਸ਼ਨਾਖਤ ਲਈ ਵੀ ਲੈ ਕੇ ਗਏ ਸਨ ਤਾਂ ਉਹਨਾਂ ਨੇ ਆਪਣੇ ਪੁੱਤ ਦੀ ਲਾਸ਼ ਨੂੰ ਗਲ ਨਾਲ ਲਾਉਣ ਦੀ ਥਾਏਂ ਸਿਰ ਫੇਰ ਦਿੱਤਾ ਸੀ ਪਰ ਪੁਲਸ ਸੀ ਕਿ ਮੰਨਣ ਨੂੰ ਤਿਆਰ ਈ ਨਹੀਂ ਸੀ। ਆਖਰਕਾਰ ਪੁਲਸੀਆ ਸਵਰਾਜ-ਮਾਜ਼ਦਾ 'ਚ ਦੋਵਾਂ ਲਾਸ਼ਾਂ ਨੂੰ ਲਿਆ ਕੇ ਪਿੰਡ ਦੇ ਪਤਵੰਤਿਆਂ ਦੀ ਹਾਜਰੀ 'ਚ ਉਹਨਾਂ ਦਾ ਦਾਹ-ਸੰਸਕਾਰ ਕਰ ਦਿੱਤਾ ਗਿਆ। ਮਜ਼ਬੂਰਨ ਮ੍ਰਿਤਕਾਂ ਦੀਆਂ ਸਾਰੀਆਂ ਰਸਮਾਂ ਵੀ ਪਿਆਰਾ ਸਿਹੁੰ ਦੇ ਪਰਿਵਾਰ ਨੂੰ ਈ ਨਿਭਾਉਣੀਆਂ ਪਈਆਂ।

ਜਿਵੇਂ-ਜਿਵੇਂ ਸਾਲ ਬੀਤਏ ਗਏ, ਹਰ ਕੋਈ ਪੁਲਸ ਦੀ ਸ਼ਨਾਖਤ ਨੂੰ ਸੱਚੀ ਤੇ ਹਰਬੰਸ ਕੌਰ ਤੇ ਪਿਆਰਾ ਸਿਹੁੰ ਦੀ 'ਮੈਂ ਨਾ ਮਾਨੂੰ' ਦੀ ਰੱਟ ਨੂੰ ਝੂਠਿਆਂ ਸਿੱਧ ਕਰੀ ਜਾ ਰਿਹਾ ਸੀ। ਹਰ ਕੋਈ ਸਮਝਦਾ ਸੀ ਕਿ ਪੁੱਤਰ ਮੋਹ ਵੱਸ ਕਿਹੜਾ ਮਾਪਾ ਆਪਣੇ ਜਵਾਨ ਪੁੱਤ ਦੀ ਅਣਹੋਣੀ ਨੂੰ ਖਿੜੇ-ਮੱਥੇ ਸਵੀਕਾਰ ਕਰ ਲਏਗਾ।

ਮਾਪਿਆਂ ਤੋਂ ਛੁੱਟ ਬਹੁਤੇ ਪਿੰਡ ਵਾਸੀਆਂ ਨੇ ਸਮਾਂ ਬੀਤਣ ਨਾਲ ਜਗਰੂਪ ਨੂੰ ਹੁਣ ਭੁੱਲ-ਭੁਲਾ ਛੱਡਿਆ ਸੀ। ਸਿਰਫ ਜਗਰੂਪ ਦੇ ਹਾਕੀ ਦੇ ਸਾਥੀ ਹੀ ਕਦੇ-ਕਦਾਈਂ ਸੱਥਾਂ 'ਚ ਬੈਠੇ ਉਹਦੀ ਗੱਲ ਛੇੜ ਲੈਂਦੇ।

ਪਰ ਜਗਰੂਪ ਦੇ ਜਿੰਦਾ ਹੋਣ ਦੀ ਘੰਟੀ ਨੇ ਅੱਜ ਇੱਕ ਵਾਰ ਫੇਰ ਸਾਰੇ ਪਿੰਡ ਨੂੰ ਨਸ਼ਿਆ ਦਿੱਤਾ ਸੀ। ਉਹਦੇ ਹਾਣੀਆਂ

ਨੇ ਬਾਰਾਂ ਸਾਲ ਪਹਿਲਾਂ ਦਰਵਾਜ਼ਿਆਂ ਦੇ ਖੂੰਜਿਆਂ ਨਾਲ ਲਾਈਆਂ ਹਾਕੀਆਂ ਫੇਰ ਚੁੱਕ ਲਈਆਂ ਸਨ। ਬੇਸ਼ੱਕ ਉਹਨਾਂ ਚੋਂ ਕੋਈ ਵੀ ਹੁਣ ਅਠਾਈਆਂ ਤੀਹਾਂ ਤੋਂ ਥੱਲੇ ਨਹੀਂ ਸੀ ਪਰ ਇੱਕ ਵਾਰ ਫੇਰ ਜਿਵੇਂ ਉਹਨਾਂ ਦੀਆਂ ਰਗਾਂ 'ਚ ਖੂਨ ਦਾ ਦੌਰਾ ਤੇਜ਼ ਹੋ ਗਿਆ ਹੋਵੇ ਤੇ ਜਿਵੇਂ ਇੱਕ ਵਾਰ ਫੇਰ ਉਹਨਾਂ ਤੇ ਨਵੇਂ ਸਿਰਿਉਂ ਅੱਲੜ-ਪੁਣਾ ਭਾਰੂ ਹੁੰਦਾ ਜਾ ਰਿਹਾ ਹੋਵੇ।

ਗੱਲ ਉਂਡਦੀ-ਉਡਾਉਂਦੀ ਰਾਮਗੜ੍ਹ ਦੀ ਜੂਹ ਤੋਂ ਪਾਰ ਉੱਚੇ ਪਿੰਡ ਦੀ ਨਸੀਬ ਕੌਰ ਤੱਕ ਵੀ ਜਾ ਪਹੁੰਚੀ। ਸਮੇਂ ਦੇ ਵਹਾਅ ਨੇ ਕੰਜ-ਕੁਆਰੀ ਨਸੀਬੋ ਨੂੰ ਹੁਣ ਤੱਕ ਨਸੀਬ ਕੌਰ ਬਣਾ ਦਿੱਤਾ ਸੀ। ਜਗਰੂਪ ਦੇ ਜਿਊਂਦੇ ਹੋਣ ਦੀ ਖਬਰ ਸੁਣ ਕੇ ਜਿਵੇਂ ਨਸੀਬੋ ਖੁਦ ਜਿਉਂਦਿਆਂ ਵਿੱਚ ਹੋ ਗਈ ਸੀ।

ਬਾਰ੍ਹਵੀਂ ਤੱਕ ਜਗਰੂਪ ਦੇ ਨਾਲ ਪੜ੍ਹਦੀ ਰਹੀ ਨਸੀਬੋ ਜਗਰੂਪ ਨੂੰ ਕਿੰਨਾ ਚਾਹੁੰਦੀ ਸੀ, ਇਹ ਤਾਂ ਜਾਂ ਉਹ ਜਾਣਦੀ ਸੀ ਤੇ ਜਾਂ ਫਿਰ ਉਹਦਾ ਰੱਬ। ਪਰ ਹਾਲਾਤ ਨੇ ਐਸੀ ਪਲਟੀ ਮਾਰੀ ਕਿ ਜਗਰੂਪ ਦੀ ਹਸਤੀ ਤੇ ਈ ਸਵਾਲੀਆ ਨਿਸ਼ਾਨ ਲੱਗ ਗਏ।

ਕਈ ਸਾਲ ਵਿਆਹ ਨਾ ਕਰਾਉਣ ਦੀ ਜ਼ਿੱਦ ਤੇ ਅੜੀ ਰਹੀ ਨਸੀਬੋ ਨੂੰ ਹਾਲੇ ਦੋ ਕੁ ਸਾਲ ਪਹਿਲਾਂ ਈ ਤਾਂ ਮਾਪਿਆਂ ਨੇ ਧੱਕੇ ਨਾਲ ਡੋਲੀ 'ਚ ਬਿਠਾ ਰਾਮਗੜ੍ਹ ਤੋਂ ਉੱਚੇ ਪਿੰਡ ਲਈ ਰਵਾਨਾ ਕੀਤਾ ਸੀ। ਪੂਰੇ ਦਸ ਸਾਲ ਵਿਛੋੜਾ ਕਿੱਦਾਂ ਹੰਢਾਇਆ ਹੋਵੇਗਾ ਉਹਨੇ? ਜਾਂ ਤਾਂ ਉਹ ਜਾਣਦੀ ਸੀ ਤੇ ਜਾਂ ਫਿਰ ਉਹਦਾ ਦਿਲ ਜਾਣਦਾ ਸੀ ਤੇ ਜਾਂ ਫਿਰ ਉਹਦਾ ਉਹ ਦਿਲ ਦੀਆਂ ਜਾਨਣ ਵਾਲਾ, ਜੀਹਦੇ ਮੂਹਰੇ ਅਰਦਾਸਾਂ ਕਰ-ਕਰ ਸ਼ਾਇਦ ਹੁਣ ਉਹ ਵੀ ਹੰਭ ਚੁੱਕੀ ਸੀ। ........ ਤੇ ਸ਼ਾਇਦ ਏਸੇ ਲਈ ਈ ਉਹਨੇ ਇੰਤਜ਼ਾਰ ਦਾ ਦੀਵਾ ਬੁੱਝਦਾ ਦੇਖ ਕੇ ਮਾਪਿਆਂ ਦੀ ਮਰਜ਼ੀ ਅੱਗੇ ਹਥਿਆਰ ਸੁੱਟ ਦਿੱਤੇ ਸਨ।

ਅੱਜ ਜਗਰੂਪ ਦੇ ਇਸ ਦੁਨੀਆਂ ਤੇ ਜਿੰਦਾ ਹੋਣ ਦੀ ਖਬਰ ਨੇ ਉਹਦੇ ਸਵਾਸਾਂ ਤੇ ਇੱਕ ਵਾਰ ਫੇਰ ਕਿਉੜਾ ਛਿੜਕ ਦਿੱਤਾ ਸੀ। ਉਹਨੂੰ ਆਪਣੇ ਕੋਲੋਂ ਗੁਲਾਬੀ ਸੁਗੰਧ ਆਉਂਦੀ ਪ੍ਰਤੀਤ ਹੋ ਰਹੀ ਸੀ। ਉਹਨੂੰ ਆਪਣਾ-ਆਪਾ ਹੌਲਾ-ਫੁੱਲ ਹੋਇਆ ਧਰਤੀ ਤੋਂ ਅਕਾਸ਼ ਵੱਲ ਉੱਡਦਾ ਪ੍ਰਤੀਤ ਹੋ ਰਿਹਾ ਸੀ। ਉਹਦੇ ਪੈਰ ਜਿਵੇਂ ਹੁਣ ਆਪਣੇ ਨਹੀਂ ਸਨ। ਦਿਲ ਦੇ ਧੜਕਣ ਦੀ ਤਾਲ ਉਹਦੇ ਪੈਰਾਂ 'ਚ ਆਪ-ਮੁਹਾਰੇ ਥਿਰਕਣ ਭਰੀ ਜਾ ਰਹੀ ਸੀ। ਉਹਨੂੰ ਸਭ ਕੁਝ ਵਸੋਂ ਬਾਹਰ ਹੁੰਦਾ ਜਾਂਦਾ ਪ੍ਰਤੀਤ ਹੋਣ ਲੱਗਾ। ਬੇਸ਼ੱਕ ਉਹ ਹੁਣ ਬੇਗਾਨੀ ਇਮਾਨਤ ਸੀ ਪਰ ਫਿਰ ਵੀ ਜਗਰੂਪ ਉਹਦਾ ਆਪਣਾ ਸੀ। ਉਹਦੇ ਸਾਹਾਂ ਦਾ ਸੰਗੀ ਸੀ। ਉਹ ਤਾਂ ਹਰ ਵੇਲੇ ਉਹਦੇ ਅੰਦਰ ਮਹਿਕਦਾ ਸੀ। ਉਹਦੀ ਰੂਹ 'ਚ ਰੁਮਕਦਾ ਸੀ। ਸਾਹ ਦੇ ਹਰ ਗੇੜੇ ਨਾਲ ਉਹ ਉਹਦੇ ਨਾਂ ਦੀ ਮਾਲਾ ਜਪਦੀ ਸੀ। ਉਹ ਅੱਜ ਇੱਕ ਵਾਰ ਫੇਰ ਸੁਪਨਿਆਂ ਦੇ ਅੱਥਰੇ-ਘੋੜੇ ਤੇ ਸਵਾਰ ਆਪਣੇ ਆਪ ਨੂੰ ਕੱਚ-ਕੁਆਰੀ ਮਹਿਸੂਸ ਕਰਦੀ ਰਾਮਗੜ੍ਹ ਨੂੰ ਦੌੜੀ ਜਾ ਰਹੀ ਸੀ।

ਉਹ ਆਪਣੇ ਆਪ ਨੂੰ ਜਿਵੇਂ-ਜਿਵੇਂ ਰੋਕਣ ਦੀ ਕੋਸ਼ਿਸ਼ ਕਰਦੀ ਉਹਦੇ ਸੁਪਨਿਆਂ ਦਾ ਸੰਸਾਰ ਹੋਰ ਵਡੇਰਾ ਹੁੰਦਾ ਜਾ ਰਿਹਾ ਸੀ। ਉਹਨੂੰ ਇਉਂ ਜਾਪ ਰਿਹਾ ਸੀ ਜਿਵੇਂ ਜਗਰੂਪ ਹੁਣੇ ਕਿਤੋਂ ਉੱਡਦਾ-ਉਡਾਉਂਦਾ ਘੋੜੇ ਤੇ ਸਵਾਰ ਉਹਦੇ ਉੱਚੇ ਪਿੰਡ ਪਹੁੰਚੇਗਾ ਤੇ ਉਹਨੂੰ ਆਪਣੇ ਮਗਰ ਬਿਠਾ ਕੇ ਕਿਸੇ ਹੋਰ ਦੁਨੀਆਂ ਵਿੱਚ ਲੈ ਜਾਵੇਗਾ। ਜਿੱਥੇ ਸਿਰਫ ਤੇ ਸਿਰਫ ਇੱਕ ਉਹ ਤੇ ਇੱਕ ਉਹਦੇ ਜਗਰੂਪ ਤੋਂ ਸਿਵਾਇ ਕੋਈ ਹੋਰ ਤੀਜਾ ਨਹੀਂ ਹੋਵੇਗਾ।

ਪਰ ਸ਼ਾਇਦ ਹੁਣ ਕਾਫੀ ਦੇਰ ਹੋ ਚੁੱਕੀ ਸੀ। ਉਹਦੀ ਗੋਦੀ 'ਚ ਤਾਂ ਗੁਲਗੁਲੇ ਵਰਗਾ ਸਾਲ ਕੁ ਦਾ ਗੁਰਨੂਰ ਲੁੱਡੀਆਂ ਪਾਉਂਦਾ ਫਿਰਦਾ ਸੀ। ਹੁਣ ਉਹ ਗੁਰਸ਼ਾਨ ਦੀ ਪਤਨੀ ਤੇ ਗੁਰਨੂਰ ਦੀ ਮਾਂ ਸੀ।

"ਹੁਣ ਚਾਹ ਕੇ ਵੀ ਉਹ ਜਗਰੂਪ ਦੇ ਨੇੜੇ ਕਿੱਦਾਂ ਜਾ ਸਕਦੀ ਸੀ?" ਉਹ ਆਪਣੇ ਆਪ ਨੂੰ ਸਵਾਲ ਕਰਦੀ।

ਉਧਰ ਪਿਆਰਾ ਸਿਹੁੰ ਦੇ ਘਰ ਜਗਰੂਪ ਦੇ ਆਉਣ ਦੀ ਖੁਸ਼ੀ 'ਚ ਤਿਆਰੀਆਂ ਹੋਣ ਲੱਗੀਆਂ। ਵਰ੍ਹਿਆਂ ਬਾਦ ਵਿਛੜੇ ਇਕਲੌਤੇ-ਪੁੱਤ ਦਾ ਮਿਲਾਪ ਹਰਬੰਸ ਕੌਰ ਲਈ ਕਿਸੇ ਅਗੰਮੀ ਖੁਸ਼ੀ ਤੋਂ ਘੱਟ ਨਹੀਂ ਸੀ। ਉਹਨੂੰ ਕਈ ਜਨਮਾਂ ਦੀ ਤਪੱਸਿਆ ਦਾ ਫਲ ਜਗਰੂਪ ਦੇ ਰੂਪ ਵਿੱਚ ਮਿਲਣ ਜਾ ਰਿਹਾ ਸੀ। ਉਹਦੇ ਪੈਰ ਧਰਤੀ ਤੇ ਨਹੀਂ ਲੱਗ ਰਹੇ ਸਨ। ਰਾਤਾਂ ਦੀ ਨੀਂਦ ਮਿੱਠੇ ਸੁਪਨਿਆਂ ਨੇ ਮੱਲ ਲਈ ਸੀ। ਜਵਾਨ ਪੁੱਤ ਦੀ ਉਡੀਕ 'ਚ ਸਧਰਾਏ ਨੈਣਾਂ ਦੀ ਪਿਆਸ ਬੁਝਣ ਦਾ ਆਖਰ ਵਕਤ ਆ ਗਿਆ ਸੀ।

........ ਤੇ ਫਿਰ ਇੱਕ ਦਿਨ ਅਚਾਨਕ ਜਗਰੂਪ ਪਿੰਡ ਦੀ ਜੂਹ ਵਿੱਚ ਦਾਖਲ ਹੋ ਗਿਆ। ਸ਼ਾਇਦ ਉਹ ਚਾਣਚੱਕ ਮਿਲਣੀ ਦਾ ਤੋਹਫਾ ਆਪਣੇ ਪਿਆਰਿਆਂ ਨੂੰ ਦੇਣਾ ਚਾਹੁੰਦਾ ਸੀ

ਤੇ ਏਸੇ ਲਈ ਈ ਉਹਨੇ ਕੋਈ ਅਗਾਉਂ ਸੂਚਨਾ ਨਹੀਂ ਸੀ ਦਿੱਤੀ ਤੇ ਜਾਂ ਫਿਰ ਕਿਸੇ ਹੋਰ ਅਛੋਪਲੇ ਪੁਲਸੀਆ ਝੰਜਟ ਦਾ ਡਰ ਉਹਦੇ ਚੇਤਿਆਂ 'ਚ ਵਸਿਆ ਹੋਇਆ ਸੀ।

ਹੈਰਾਨੀ ਦੀ ਗੱਲ ਇਹ ਸੀ ਕਿ ਉਹ ਪਿੰਡ 'ਚ ਇਕੱਲਾ ਨਹੀਂ ਸੀ ਸਗੋਂ ਇੱਕ ਤੇ ਇੱਕ ਗਿਆਰਾਂ ਹੋ ਕੇ ਆਇਆ ਸੀ। ਪਿੰਡ ਦੀ ਜੂਹ ਵਿੱਚ ਟੈਕਸੀ ਰੁਕੀ। ਟੈਕਸੀ ਦਾ ਕਿਰਾਇਆ ਚੁਕਾਉਣ ਤੱਕ ਪਿੰਡ ਦੀ ਬਾਹਰਲੀ ਬੋਹੜ ਦੇ ਥੜ੍ਹੇ ਤੇ ਤਾਸ਼ ਖੇਡਦੇ ਗੱਭਰੂਆਂ ਦੀ ਢਾਣੀ ਨੇ ਜਿਵੇਂ ਡੌਂਡੀ ਪਿੱਟ ਦਿੱਤੀ ਹੋਵੇ।

ਰਾਠਾਂ ਦੇ ਮੰਗਲੂ ਨੇ ਕਿਲਕਾਰੀ ਮਾਰੀ "ਓ ਸਹੁਰੀ ਦਿਓ! ਜੂਪਾ ਕੱਲ੍ਹਾ ਨਹੀਂ ਓਇ, ਨਾਲ ਗੋਰੀ ਚਿੱਟੀ ਮੇਮ ਵੀ ਲਿਆਇਆ ਓਇ। ਨਿਰੀ ਪੂਰੀ ਮੇਰੀ ਚੀਨੀ ਕਬੂਤਰੀ ਵਰਗੀ। ਵਾਹ ਓਇ ਜੂਪਿਆ।" ....... ਤੇ ਤਾਸ਼ ਦੇ ਪੱਤੇ ਸੁੱਟਦਿਆਂ ਮੰਗਲੂ ਜੋਰੋ-ਜੋਰੀ ਜਗਰੂਪ ਵੱਲ ਭੱਜ ਪਿਆ। ਉਹਨੇ ਆਉਂਦੀਆਂ ਈ ਚੁੱਕ ਕੇ ਜਗਰੂਪ ਨੂੰ ਮੋਢਿਆਂ ਤੇ ਬਿਠਾ ਲਿਆ।

ਵੇਖੋ-ਵੇਖੀ ਮਿੰਟਾਂ-ਸਕਿੰਟਾਂ 'ਚ ਸਾਰੇ ਪਿੰਡ 'ਚ ਜਿਵੇਂ ਬਿਜਲੀ ਫਿਰ ਗਈ ਹੋਵੇ। ਹਰਬੰਸ ਕੌਰ ਦਾ ਸੱਖਣਾ ਵਿਹੜਾ ਲੋਕਾਂ ਦੀ ਰੌਣਕ ਨਾਲ ਭਰ ਗਿਆ। ਆਖਰਾਂ ਦੇ ਲੋਕ ਛੱਤਾਂ ਤੇ ਵੀ ਚੜ੍ਹੇ ਬੈਠੇ ਸਨ, ਜਗਰੂਪ ਤੇ ਉਹਦੀ ਮੇਮ-ਸਾਥਣ ਦੀ ਇੱਕ ਝਲਕ ਵੇਖਣ ਨੂੰ। ਸ਼ਾਇਦ ਉਹਨਾਂ ਦੇ ਪਿੰਡ ਨੂੰ ਪਹਿਲੀ ਵਾਰ ਕਿਸੇ ਗੋਰੀ-ਮੇਮ ਨੇ ਨਿਵਾਜਿਆ ਸੀ ਤੇ ਉਹ ਵੀ ਜਗਰੂਪ ਦੇ ਸਦਕਾ। ਲੋਕ ਜਗਰੂਪ ਤੋਂ ਸਦਕੇ ਜਾ ਰਹੇ ਸਨ।

ਹਰਬੰਸ ਕੌਰ ਸ਼ਹਿਰੋਂ ਲਿਆਂਦੇ ਲੱਡੂਆਂ ਨਾਲ ਹਰ ਕਿਸੇ ਦਾ ਮੂੰਹ-ਮਿੱਠਾ ਕਰਾਉਣ ਦੇ ਆਹਰ 'ਚ ਲੱਗੀ ਹੋਈ ਸੀ। ਹਰ ਕੋਈ ਜਗਰੂਪ ਦੇ ਗਾਇਬ ਹੋਣ ਤੇ ਉਹਦੀ ਬਾਰਾਂ ਸਾਲ ਪੁਰਾਣੀ ਜ਼ਿੰਦਗੀ ਦੀਆਂ ਤਹਿਆਂ ਫਰੋਲਣ ਦੀ ਕੋਸ਼ਿਸ਼ 'ਚ ਸੀ। ਹਰ ਕੋਈ ਜਾਨਣਾ ਚਾਹੁੰਦਾ ਸੀ ਕਿ ਅਖਬਾਰਾਂ 'ਚ ਛਪੀਆਂ ਸੁਰਖੀਆਂ ਤੇ ਫਿਰ ਨਹਿਰ ਕਿਨਾਰਿਓਂ ਚੁੱਕ ਕੇ ਲਿਆਂਦੀ ਲਾਸ਼ ਦਾ ਆਖਰਕਾਰ ਰਾਜ਼ ਕੀ ਸੀ?

ਪਰ ਜਗਰੂਪ ਸੀ ਕਿ ਉਹਨੇ ਆਪਣਾ ਮੂੰਹ ਪੂਰੀ ਤਰ੍ਹਾਂ ਬੰਦ ਕਰ ਛੱਡਿਆ ਸੀ। ਬੱਸ ਇੱਕ-ਟੱਕ ਲੋਕਾਂ ਵੱਲ ਵੇਖ-ਵੇਖ ਮਿੰਨਾ-ਮਿੰਨਾ ਮੁਸਕਰਾਈ ਜਾਂਦਾ ਸੀ ਤੇ ਕਦੇ-ਕਦਾਈਂ ਆਪਣੀ ਗੋਰੀ ਸਾਥਣ ਨਾਲ ਹੌਲੀ-ਹੌਲੀ ਗਿਟ-ਮਿਟ ਕਰ ਜਾਂਦਾ ਸੀ। ਜਿਵੇਂ ਉਹਨੂੰ ਪੇਂਡੂ-ਜੀਵਨ ਦੇ ਵਰਤ-ਵਿਹਾਰ ਤੋਂ ਜਾਣੂ ਕਰਾਉਣ ਦੀ ਕੋਸ਼ਿਸ਼ 'ਚ ਹੋਵੇ।

ਲੋਕਾਂ ਦੀ ਆਪਣੇ ਘਰ 'ਚ ਭਾਰੀ ਰੌਣਕ ਦੇਖ ਕੇ ਜਗਰੂਪ ਦਾ ਦਿਲ ਵੀ ਗਦ-ਗਦ ਹੋ ਉੱਠਿਆ ਸੀ। ਆਖਰਕਾਰ ਉਹਨੇ ਖੜ੍ਹੇ ਹੋ ਕੇ ਪਿੰਡ-ਵਾਸੀ ਸਭ ਮਾਈ-ਭਾਈ ਦਾ ਆਪਣੀ ਆਮਦ 'ਤੇ ਜੀਓ-ਆਇਆ ਕਹਿਣ ਲਈ ਧੰਨਵਾਦ ਕੀਤਾ ਤੇ ਕਿਹਾ ਕਿ ਉਹ ਉਹਨਾਂ ਸਭਨਾਂ ਦੇ ਸਵਾਲਾਂ ਦੀ ਕਦਰ ਕਰਦਾ ਏ ਤੇ ਉਹਨਾਂ ਸਭਨਾਂ ਦੇ ਸਵਾਲਾਂ ਦੇ ਜਵਾਬ ਕੱਲ੍ਹ ਸੁਬਾਹ ਪਿੰਡ ਦੇ ਇਤਿਹਾਸਕ ਗੁਰਦੁਆਰਾ ਸਾਹਿਬ 'ਚ ਨਤਮਸਤਕ ਹੋਣ ਤੋਂ ਬਾਦ ਦੇਵੇਗਾ ਤੇ ਆਪਣੇ ਨਾਲ ਹੋਈ ਬੀਤੀ ਵੀ ਸੱਚੇ ਗੁਰੂ ਦੇ ਸਨਮੁੱਖ ਉੱਥੇ ਈ ਬਿਆਨ ਕਰੇਗਾ।

ਅਗਲਾ ਦਿਨ ਹੋਇਆ।

ਲੋਕ ਵਹੀਰਾਂ ਘੱਤ ਕੇ ਗੁਰਦੁਆਰੇ ਦੇ ਖੁਲ੍ਹੇ ਦੀਵਾਨ ਹਾਲ 'ਚ ਪਹੁੰਚੇ। ਜਗਰੂਪ ਵੀ ਪਰਵਦਗਾਰ ਦਾ ਸ਼ੁਕਰਾਨਾ ਅਦਾ ਕਰਨ ਲਈ ਮਾਂ-ਬਾਪ ਤੇ ਆਪਣੀ ਗੋਰੀ ਸਾਥਣ ਸਮੇਤ ਗੁਰਦੁਆਰਾ ਸਾਹਿਬ ਪਹੁੰਚ ਗਿਆ। ਗ੍ਰੰਥੀ ਸਿੰਘ ਨੇ ਪਿੰਡ ਦੀ ਪੰਚਾਇਤ ਵੱਲੋਂ ਜਗਰੂਪ ਸਿੰਘ ਦੀ ਆਮਦ ਤੇ ਖੁਸ਼ੀ ਦਾ ਇਜ਼ਹਾਰ ਕੀਤਾ ਤੇ ਦੀਰਘ-ਆਯੂ ਲਈ ਅਰਦਾਸ ਕੀਤੀ। ਉਪਰਮਤ ਮਾਈਕ ਜਗਰੂਪ ਦੇ ਹੱਥ 'ਚ ਦੇ ਦਿੱਤਾ ਗਿਆ। ਜਗਰੂਪ ਨੇ ਬੜੇ ਠਰ੍ਹਮੇ ਨਾਲ ਫਤਹਿ ਸਾਂਝੀ ਕੀਤੀ ਤੇ ਦੱਸਣਾ ਸ਼ੁਰੂ ਕੀਤਾ- "ਮੇਰੇ ਸਤਿਕਾਰਯੋਗ ਪਿੰਡ ਤੇ ਇਲਾਕਾ ਨਿਵਾਸੀ ਸੱਜਣੋ! ਆਪ ਸਭ ਇਕੱਲੇ- ਇਕੱਲੇ ਜਾਨਣਾ ਚਾਹੁੰਦੇ ਸੀ ਕਿ ਅਠਾਰਾਂ ਸਾਲ ਦੀ ਉਮਰ 'ਚ ਹਾਕੀ ਖੇਡਣ ਗਿਆ ਗੱਭਰੂ ਦਸ-ਬਾਰਾਂ ਸਾਲ ਬਾਦ ਅਚਾਨਕ ਤੀਹ-ਬੱਤੀ ਸਾਲ ਦੀ ਉਮਰ 'ਚ ਕਿੱਥੋਂ ਪ੍ਰਗਟ ਹੋ ਗਿਆ?" ਮੈਂ ਵੀ ਇਹ ਸਭ ਕੁਝ ਇਕੋ ਵਾਰ ਈ ਤੁਹਾਡੇ ਸਭ ਨਾਲ ਸਾਂਝਾ ਕਰਨਾ ਚਾਹਾਂਗਾ ਤਾਂ ਜੋ ਇੱਕ ਇੱਕ ਜਣੇ ਨੂੰ ਰੋਜ਼-ਰੋਜ਼ ਇਹਨਾਂ ਸਵਾਲਾਂ ਦਾ ਜਵਾਬ ਨਾ ਦੇਣਾ ਪਵੇ। ਮੈਂ ਚਾਹੁੰਦਾ ਕਿ ਸਮੂਹਿਕ ਰੂਪ 'ਚ ਆਪਣਾ ਦੁੱਖ ਆਪ ਸਭ ਨਾਲ ਸਾਂਝਾ ਕਰਕੇ ਕੁਝ ਨਾ ਕੁਝ ਸੁਰਖਰੂ ਹੋ ਜਾਵਾਂ ਤੇ ਜਿਨ੍ਹਾਂ ਲੋਕਾਂ ਨੇ ਬਾਰਾਂ ਸਾਲ ਤੱਕ ਮੈਨੂੰ ਜਲਾਵਤਨੀ ਭੋਗਣ ਲਈ ਮਜ਼ਬੂਰ ਕੀਤਾ, ਉਹਨਾਂ ਨੂੰ ਵੀ ਲੋਕ-ਕਚਹਿਰੀ 'ਚ ਨੰਗਿਆਂ ਕਰ ਸਕਾਂ।



ਬਾਕੀ ਅਗਲੇ ਅੰਕ 'ਚ



# ਡਾ. ਅੰਬੇਡਕਰ, ਦਲਿਤ ਜਾਗ੍ਰਿਤੀ ਅਤੇ ਅਜ਼ਾਦੀ

ਸ. ਫਤਹਿ ਜੰਗ ਸਿੰਘ

ਡਾ. ਅੰਬੇਡਕਰ, ਦਲਿਤ ਜਾਗ੍ਰਿਤੀ ਅਤੇ ਆਜ਼ਾਦੀ ਅਸਲ ਵਿੱਚ ਆਪਸ ਵਿੱਚ ਇੰਨੇ ਘੁਲਮਿਲ ਗਏ ਹਨ ਕਿ ਇਹਨਾਂ ਨੂੰ ਨਖੇੜਿਆਂ ਨਹੀਂ ਜਾ ਸਕਦਾ। ਜਦੋਂ ਦਲਿਤਾਂ ਦੀ ਜਾਗ੍ਰਿਤੀ ਜਾਂ ਆਜ਼ਾਦੀ ਦਾ ਤਸੱਵਰ ਕਰਦੇ ਹਾਂ ਤਾਂ ਪਹਿਲਾਂ ਝੱਟ ਬਾਬਾ ਸਾਹਿਬ ਦੀ ਤਸਵੀਰ ਸਾਹਮਣੇ ਆ ਜਾਂਦੀ ਹੈ, ਦਲਿਤਾਂ ਲਈ ਕੀਤਾ ਉਹਨਾਂ ਦਾ ਜਿੰਦਗੀ ਭਰ ਦਾ ਸੰਘਰਸ਼ ਅੱਖਾਂ ਸਾਹਮਣੇ ਆ ਖਲੋਂਦਾ ਹੈ। ਦਲਿਤਾਂ ਦਾ ਮਸੀਹਾ ਬਣ ਉਭਰਕੇ ਸਾਹਮਣੇ ਆ ਖਲੋਂਦਾ ਹੈ ਜਿਸਨੇ ਸਾਰੀ ਉਮਰ ਆਪਣੇ ਲਈ ਕੁਝ ਨਹੀਂ ਕੀਤਾ, ਜੋ ਕੀਤਾ ਉਹਨਾਂ ਲੋਕਾਂ ਲਈ ਕੀਤਾ ਜਿਨ੍ਹਾਂ ਨੂੰ ਸਮਾਜ ਦੇ ਠੇਕੇਦਾਰਾਂ ਨੇ ਪਸ਼ੂਆਂ ਤੋਂ ਵੀ ਬਦਤਰ ਦਰਜਾ ਦਿੱਤਾ ਹੋਇਆ ਸੀ। ਪਸ਼ੂਆਂ ਨੂੰ ਤਾਂ ਫਿਰ ਵੀ ਪਾਲਿਆ ਜਾ ਸਕਦਾ ਸੀ, ਛੂਹਿਆ ਜਾ ਸਕਦਾ ਸੀ, ਪਰ ਇਹਨਾਂ ਲੋਕਾਂ ਦੇ ਤਾਂ ਪਰਛਾਵੇਂ ਤੋਂ ਵੀ ਕੋਹਾਂ ਦੂਰ ਰਿਹਾ ਜਾਂਦਾ ਸੀ। ਪਸ਼ੂਆਂ ਨੂੰ ਪਾਲਕੇ ਉਹਨਾਂ ਦਾ ਦੁੱਧ ਪੀਤਾ ਜਾਂਦਾ ਸੀ, ਕੁੱਤਾ ਪਾਲ ਕੇ ਉਸਨੂੰ ਨਾਲ ਸੁਆਇਆ ਜਾ ਸਕਦਾ ਸੀ, ਬਿੱਲੀ ਪਾਲਕੇ ਚੁੰਮੀ ਚੱਟੀ ਜਾ ਸਕਦੀ ਸੀ, ਪਰ ਦਲਿਤ ਪਤਾ ਨਹੀਂ ਕਿਹੜਾ ਜਾਨਵਰ ਜਾਂ ਪਸ਼ੂ ਸਮਝਿਆ ਜਾਂਦਾ ਸੀ ਜਿਸਦੀ ਧਰਤੀ ਤੇ ਪਈ ਪੈੜ ਜਾਂ ਇਥੋਂ ਤੱਕ ਕਿ ਪਰਛਾਵੇਂ ਤੱਕ ਤੋਂ ਵੀ ਭਿੱਟ ਚੜ੍ਹ ਜਾਂਦੀ ਸੀ। ਉਹਨਾਂ ਦੇ ਇਨਸਾਨਾਂ ਵਾਲੇ ਸਾਰੇ ਅਧਿਕਾਰ ਖ਼ਤਮ ਤੇ ਬਸ ਫਰਜ਼ ਹੀ ਫਰਜ਼, ਕੰਮ ਹੀ ਕੰਮ-ਉਹ ਵੀ ਸਾਰੇ ਗੰਦੇ, ਘਿਰਣਾਂਜਨਕ ਤੇ ਹੱਡ ਤੋੜ ਮਿਹਨਤ ਵਾਲੇ ਤੇ ਫਿਰ ਨੰਗੇ ਤੇ ਭੁੱਖੇ ਪਿੰਡੇ। ਇਥੇ ਹੀ ਬੱਸ ਨਹੀਂ ਸਗੋਂ ਤਰ੍ਹਾਂ ਤਰ੍ਹਾਂ ਦੀਆਂ ਸਰੀਰਕ ਤੇ ਮਾਨਸਿਕ ਯਾਤਨਾਵਾਂ ਦੇ ਕੇ ਪਲ ਪਲ ਕੋਹਿਆਂ ਜਾਂਦਾ ਸੀ। ਜੇ ਭੁੱਲੇ ਭਟਕੇ ਕਿਤੇ ਇਨਸਾਨਾਂ ਵਾਲੇ ਕੰਮ ਕਰਨ ਵੱਲ ਉਨ੍ਹਾਂ ਦਾ ਧਿਆਨ ਵੀ ਚਲਾ ਗਿਆ ਤਾਂ ਛੋਟੀ ਜਿਹੀ ਹਰਕਤ ਬਦਲੇ ਮਾਰ ਮਾਰ ਚਮੜੀ ਉਧੇੜ ਦਿੱਤੀ ਜਾਂਦੀ, ਕਦੇ ਜੀਭ ਕੱਟਣ ਤੇ ਕਦੇ ਕੰਨਾਂ ਵਿੱਚ ਸਿੱਕਾ ਢਾਲਕੇ ਪਾਉਣ ਵਰਗੀ ਸਖ਼ਤ ਸਜ਼ਾ ਵੀ ਦਿੱਤੀ ਜਾਂਦੀ। ਇਹੋ ਜਿਹੀਆਂ ਸਥਿਤੀਆਂ ਵਿੱਚ ਜੋ ਉੱਚ ਜਾਤੀਆਂ ਵਲੋਂ ਪੈਦਾ ਕੀਤੀਆਂ ਗਈਆਂ ਸਨ, ਡਾ. ਅੰਬੇਡਕਰ ਨੇ ਇਹਨਾਂ ਲਤਾੜੇ ਤੇ ਨਪੀੜੇ ਗਏ ਇਨਸਾਨਾਂ ਲਈ ਤਾਂ ਉਮਰਭਰ ਕੰਮ ਕਰਨ ਦਾ ਸੰਕਲਪ ਲਿਆ ਤਾਂ ਜੋ ਇਹਨਾਂ ਨੂੰ ਵੀ ਇਨਸਾਨਾਂ ਦਾ ਦਰਜ਼ਾ ਮਿਲ ਸਕੇ, ਇਨਸਾਨਾਂ ਦੇ ਅਧਿਕਾਰ ਮਿਲ ਸਕਣ। ਜਰਾ ਉਹ ਸਥਿਤੀ ਅੱਖਾਂ ਅੱਗੇ ਲਿਆਓ ਕਿ ਮਰੇ ਹੋਏ ਡੰਗਰ ਨੂੰ ਇੱਕ ਪਾਸੇ ਕਾਂ ਅਤੇ ਕੁੱਤੇ ਖਾਣ ਲਈ ਝਪਟੇ ਹੋਏ ਹਨ ਤੇ ਦੂਜੇ ਪਾਸੇ ਇਹ ਬੰਦੇ ਮਰੇ ਪਸ਼ੂ ਦੇ ਮਾਸ ਤੋਂ ਢਿੱਡ ਭਰਨ ਲਈ ਕਾਵਾਂ ਕੁਤਿਆਂ ਨਾਲ ਸੰਘਰਸ਼ ਕਰ ਰਹੇ ਹਨ। ਬਾਬਾ ਸਾਹਿਬ ਸਮਝਾਉਂਦੇ ਹਨ ਕਿ ਆਹ ਸ਼ੀਸਾ ਵੇਖੋ ਤੁਸੀਂ ਵੀ ਮੇਰੇ ਵਰਗੇ ਬੰਦੇ ਹੋ ਤੁਹਾਡੀ ਖ਼ੁਰਾਕ ਇਹ ਮਰੇ ਪਸ਼ੂ ਨਹੀਂ ਇਹ ਕਾਵਾਂ ਕੁਤਿਆਂ ਲਈ ਹੈ। ਬਾਬਾ ਸਾਹਿਬ ਨੂੰ ਮਾਰ ਪੈਂਦੀ ਹੈ ਕਿ ਸਾਡੇ ਲਈ ਜੋ ਢਿੱਡ ਭਰਨ ਵਾਸਤੇ ਹੈ ਤੂੰ ਉਹ ਵੀ ਖੋਹਣਾ ਚਾਹੁੰਦਾ ਹੈ?

ਤੇ ਬਾਬਾ ਸਾਹਿਬ ਦੀ ਜ਼ੁਰਅਤ, ਦੂਰ ਦਰਸ਼ਤਾ, ਹਿੰਮਤ ਵੇਖੋ ਉਹ ਇਹਨਾਂ ਹੀ ਪਸ਼ੂ ਸਮਾਨ ਲੋਕਾਂ ਨੂੰ ਫਿਰ ਸਮਝਾ ਰਹੇ ਹਨ ਕਿ ਆਪਣੀਆਂ ਦੀਵਾਰਾਂ ਤੇ ਲਿਖ ਲਓ ਕਿ ਤੁਸੀਂ ਇਸ ਦੇਸ਼ ਦੇ ਹੁਕਮਰਾਨ ਬਣਨਾ ਹੈ ਜਦੋਂ ਕਿ ਉਹਨਾਂ ਦੀਆਂ ਝੁੱਗੀਆਂ ਦੀਆਂ ਤਾਂ ਦੀਵਾਰਾਂ ਹੀ ਨਹੀਂ ਹਨ ਅਤੇ ਲਿਖਣ ਦੀ ਗੱਲ ਤਾਂ ਉਹ ਸੁਫਨੇ ਵਿੱਚ ਵੀ ਨਹੀਂ ਸੀ ਸੋਚ ਸਕਦੇ। ਨਾ ਉਹਨਾਂ ਨੂੰ ਦੀਵਾਰ ਦੇ ਅਰਥ ਪਤਾ ਹੈ ਤੇ ਨਾ ਲਿਖਣ ਦੇ। ਪਰ ਬਾਬਾ ਸਾਹਿਬ ਨੇ ਤਾਂ ਇਹ ਗੱਲ ਆਖਕੇ ਉਹਨਾਂ ਦੀ ਜਾਗਰਿਤੀ ਅਤੇ ਆਜ਼ਾਦੀ ਦਾ ਆਗਾਜ਼ ਕਰ ਦਿੱਤਾ। ਤੇ ਬਾਬਾ ਸਾਹਿਬ ਦਾ ਦਿਨ ਤੇ ਰਾਤ, ਖਾਣਾ ਤੇ ਪੀਣਾ, ਪੜ੍ਹਨਾ ਤੇ ਲਿਖਣਾ ਇਹਨਾਂ ਲੋਕਾਂ ਨੂੰ ਹੀ ਸਮਰਪਿੱਤ ਰਿਹਾ। ਉਹ ਕਹਿੰਦੇ ਸਨ ਕਿ ਜਿਨ੍ਹਾਂ ਲੋਕਾਂ ਵਿੱਚ ਮੈਂ ਜਨਮ ਲਿਆ, ਜਿਨ੍ਹਾਂ ਵਿੱਚ ਮੈਂ ਪਲਕੇ ਵੱਡਾ ਹੋਇਆ ਮੈਂ ਉਹਨਾਂ ਲੋਕਾਂ ਦੀ ਬਿਹਤਰੀ ਲਈ ਹੀ ਜੀਵਨ ਭਰ ਕੰਮ ਕਰਾਂਗਾ ਤੇ ਅੱਜ

ਉਨ੍ਹਾਂ ਦੀਆਂ ਦੀਵਾਰਾਂ ਵੀ ਬਣ ਗਈਆਂ ਹਨ ਤੇ ਉਨ੍ਹਾਂ ਤੇ ਉਨ੍ਹਾਂ ਤੇ ਲਿਖਿਆ ਵੀ ਪੜ੍ਹਨ ਜੋਗੇ ਹੋ ਗਏ ਹਨ।

ਦਲਿਤਾਂ ਦੀ ਲੰਬੀ ਦੁੱਖ ਭਰੀ ਦਾਸਤਾਨ ਦਾ ਚਿੰਤਨ ਉਹਨਾਂ ਨੂੰ ਇਸ ਸਿੱਟੇ ਤੇ ਲੈ ਆਇਆ ਕਿ ਇਹ ਲੋਕ ਗ਼ੁਲਾਮੀ ਨੂੰ ਹੀ ਨਹੀਂ ਸਮਝ ਪਾ ਰਹੇ। ਉਹ ਕਹਿੰਦੇ ਸਨ ਗ਼ੁਲਾਮ ਨੂੰ ਉਸਦੀ ਗ਼ੁਲਾਮੀ ਦਾ ਅਹਿਸਾਸ ਕਰਵਾਉਣਾ ਜਰੂਰੀ ਹੈ ਫਿਰ ਉਹ ਗੁਲਾਮੀ ਦੀਆਂ ਜੰਜ਼ੀਰਾਂ ਕੱਟਣ ਲਈ ਉੱਠ ਪਵੇਗਾ ਅਤੇ ਗੁਲਾਮ ਦਲਿਤਾਂ ਵਿੱਚ ਬਾਬਾ ਸਾਹਿਬ ਨੇ ਉਹ ਅਹਿਸਾਸ ਪੈਦਾ ਕੀਤਾ, ਉਹ ਰੂਹ ਫੂਕੀ ਕਿ ਉਹ ਆਪਣੀ ਆਜ਼ਾਦੀ ਦੀ ਪ੍ਰਾਪਤੀ ਲਈ ਬਾਬਾ ਸਾਹਿਬ ਦੀ ਇਕ ਆਵਾਜ਼ ਤੇ ਉਮੜ ਪੈਂਦੇ। ਫਿਰ ਬਾਬਾ ਸਾਹਿਬ ਨੇ ਭਾਵੇਂ ਮਹਾੜ ਦਾ ਮੋਰਚਾ ਲਾਇਆ, ਭਾਵੇਂ ਮੰਦਰ ਪ੍ਰਵੇਸ਼ ਦਾ, ਭਾਵੇਂ ਗੋਲਮੇਜ਼ ਕਾਨਫਰੰਸ ਵਿੱਚ ਬਹਿਸ ਦਾ ਤੇ ਭਾਵੇਂ ਮੰਨੂੰ ਸਿਮ੍ਰਿਤੀ ਸਾੜਨ ਦਾ, ਦਲਿਤਾਂ ਨੇ ਵੱਧ ਚੜ੍ਹ ਕੇ ਸਾਥ ਦਿੱਤਾ। ਇਹ ਉਹਨਾਂ ਦਲਿਤਾਂ ਦਾ ਆਪਣੀ ਆਜ਼ਾਦੀ ਪ੍ਰਤੀ ਜਾਗਿਤੀ ਦਾ ਅਹਿਸਾਸ ਹੀ ਤਾਂ ਸੀ।

ਬਾਬਾ ਸਾਹਿਬ ਨੇ ਇਸ ਜਾਗ੍ਰਿਤੀ ਅਤੇ ਅਜ਼ਾਦੀ ਨੂੰ ਕਾਇਮ ਰੱਖਣ ਲਈ ਦ੍ਰਿੜ ਕਰਨ ਲਈ ਸੰਵਿਧਾਨ ਤਿਆਰ ਕਰਨ ਲਗਿਆਂ ਉਹ ਸਾਰੇ ਅਧਿਕਾਰ ਜੋ ਉਹਨਾਂ ਤੋਂ ਖੋਹਕੇ ਉਨ੍ਹਾਂ ਨੂੰ ਗ਼ੁਲਾਮ ਬਣਾਇਆ ਗਿਆ ਸੀ ਉਹਨਾਂ ਖੋਹੇ ਅਧਿਕਾਰਾਂ ਨੂੰ ਮੁਢਕੇ ਅਧਿਕਾਰਾਂ ਦੇ ਤੌਰ ਤੇ ਦਰਜ਼ ਕੀਤਾ ਤੇ ਸੁਪਰੀਮ ਕੌਰਟ ਵਲੋਂ ਲਾਗੂ ਕਰਨ ਦੀ ਵਿਵਸਥਾ ਕੀਤੀ। ਜਦੋਂ ਬਾਬਾ ਸਾਹਿਬ ਨੂੰ ਸੰਵਿਧਾਨ ਤਿਆਰ ਕਰਨ ਉਪਰੰਤ ਇਹ ਪੁਛਿਆ ਗਿਆ ਸੀ ਕਿ ਸੰਵਿਧਾਨ ਦੀ ਸਭ ਤੋਂ ਮਹੱਤਵਪੂਰਣ ਧਾਰਾ ਕਿਹੜੀ ਹੈ ਤਾਂ ਉਹਨਾਂ ਨੇ ਕਿਹਾ ਧਾਰਾ 32 ਜੋ ਮੁਢਲੇ ਅਧਿਕਾਰਾਂ ਨੂੰ ਸੁਪਰੀਮ ਕੌਰਟ ਰਾਂਹੀ ਲਾਗੂ ਕੀਤੇ ਜਾਣ ਯੋਗ ਬਣਾਉਂਦੀ ਹੈ। ਉਹਨਾਂ ਇਕ ਸਮੇਂ ਕਿਹਾ ਸੀ ਕਿ "ਮੈਂ ਅਜਿਹਾ ਸੰਵਿਧਾਨ ਬਣਨ ਦੀ ਆਗਿਆ ਨਹੀਂ ਦੇ ਸਕਦਾ ਜਿਸ ਵਿੱਚ ਮੈਂ ਆਜ਼ਾਦ ਨਾ ਹੋਵਾਂ, ਬਰਾਬਰ ਦਾ ਹਿੰਸੇਦਾਰ ਨਾ ਹੋਵਾਂ ਅਤੇ ਜਿਸਦਾ ਭਾਵ ਉਨ੍ਹਾਂ ਲਈ ਆਜ਼ਾਦੀ ਹੋਵੇ ਅਤੇ ਮੇਰੇ ਉਪਰ ਸ਼ਾਸਨ ਕਰਨਾ ਹੋਵੇ।"

ਬਾਬਾ ਸਾਹਿਬ ਦੇ ਸੰਘਰਸ਼ ਦਾ ਕੇਂਦਰੀ ਬਿੰਦੂ ਸਦੀਆਂ ਤੋਂ ਨਪੀੜੇ, ਲਤਾੜੇ, ਅਪਮਾਨਿਤ ਦਲਿਤਾਂ ਦੀ ਜਾਗ੍ਰਿਤੀ ਅਤੇ ਉਨ੍ਹਾਂ ਦੀ ਆਜ਼ਾਦੀ ਸੀ। ਉਹ ਰਾਜਨੀਤਕ ਲੋਕਤੰਤਰ ਦੀ ਪਹਿਲੀ ਸ਼ਰਤ ਹੀ ਵਿਅਕਤੀ ਦੀ ਆਜ਼ਾਦੀ ਮੰਨਦੇ ਸਨ। ਉਹਨਾਂ ਕਿਹਾ ਸਾਨੂੰ ਸਿਰਫ ਰਾਜਨੀਤਕ ਲੋਕਤੰਤਰ ਨਾਲ ਹੀ ਸੰਤੁਸ਼ਟ ਨਹੀਂ ਹੋ ਜਾਣਾ ਚਾਹੀਦਾ ਸਗੋਂ ਰਾਜਨੀਤਕ ਲੋਕਤੰਤਰ ਨੂੰ ਸਮਾਜਿਕ ਲੋਕਤੰਤਰ ਵਿੱਚ ਬਦਲਣਾ ਹੋਵੇਗਾ। ਜਿਸਦਾ ਭਾਵ ਹੈ ਉਹ ਜੀਵਨ ਸ਼ੈਲੀ ਜਿਸ ਵਿੱਚ ਸੁਤੰਤਰਤਾ, ਸਮਾਨਤਾ ਅਤੇ ਭਾਈਚਾਰਾ ਹੋਵੇ। ਇਹਨਾਂ ਤਿੰਨਾਂ ਦਾ ਆਪਸ ਵਿੱਚ ਗੂੜ੍ਹਾ ਰਿਸ਼ਤਾ ਹੈ। ਇਹਨਾਂ ਦੀ ਹੋਂਦ ਤੋਂ ਬਿਨ੍ਹ ਆਦਰਸ਼ ਸਮਾਜ ਦੀ ਸਥਾਪਨਾ ਹੋ ਹੀ ਨਹੀਂ ਸਕਦੀ। ਉਹਨਾਂ ਵਲੋਂ ਦੱਸਿਆ ਸੁਤੰਤਰਤਾ ਦਾ ਸੰਕਲਪ ਤਿੰਨ ਸ਼ਰਤਾਂ ਦੀ ਮੰਗ ਕਰਦਾ ਹੈ:-

1. ਸਮਾਨਤਾ
2. ਆਰਥਿਕ ਸੁਰਖਿਆ ਦੀ ਵਿਵਸਥਾ
3. ਸਾਰਿਆਂ ਲਈ ਬਰਾਬਰ ਗਿਆਨ ਪ੍ਰਾਪਤੀ ਦੇ ਮੌਕੇ

ਬਾਬਾ ਸਾਹਿਬ ਨੇ ਦਲਿਤਾਂ ਦੀ ਜਾਗ੍ਰਿਤੀ ਅਤੇ ਆਜ਼ਾਦੀ ਨੂੰ ਬਰਕਰਾਰ ਰੱਖਣ ਲਈ, ਚਿਰਜੀਵੀ ਬਣਾਉਣ ਲਈ ਪੜ੍ਹੋ, ਸੰਘਰਸ਼ ਕਰੋ ਅਤੇ ਜੁੜੋ ਦਾ ਸ਼ਕਤੀਸ਼ਾਲੀ ਨਾਹਰਾ ਦਿਤਾ। ਉਹਨਾਂ ਨੇ ਦੁਨੀਆਂ ਭਰ ਦਾ ਰਾਜਨੀਤਕ, ਧਾਰਮਿਕ, ਸਮਾਜਿਕ ਸਾਹਿਤ ਦਾ ਚਿੰਤਨ ਕੀਤਾ ਤੇ ਦਲਿਤਾਂ ਲਈ ਜੋ ਕੁਝ ਢੁਕਵਾਂ ਸੀ ਉਹ ਛਪਿਆ ਜਾਂ ਅਣਛਪਿਆ ਪਿਛੇ ਛੱਡ ਗਏ। ਉਸਨੂੰ ਇਕੱਤਰ ਕਰਕੇ ਅੱਜ ਢੇਡ ਦਰਜਨ ਗ੍ਰੰਥ ਛੱਪ ਚੁੱਕੇ ਹਨ ਜਿਨ੍ਹਾਂ ਵਿੱਚ ਦਲਿਤਾਂ ਦੀ ਭਲਾਈ, ਤਰੱਕੀ, ਆਜ਼ਾਦੀ, ਜਾਗ੍ਰਿਤੀ ਸਭੋ ਕੁਝ ਛਿਪਿਆ ਹੋਇਆ ਹੈ।

ਅੱਜ ਭਾਵੇਂ ਦਲਿਤ ਬਾਬਾ ਸਾਹਿਬ ਦੇ ਇਸ ਵੱਡਮੁੱਲੇ ਖਜ਼ਾਨੇ ਦਾ ਭਰਪੂਰ ਲਾਭ ਨਹੀਂ ਉਠਾ ਰਹੇ ਪਰ ਜਿਨਾਂ ਕੁ ਵੀ ਉਠਾ ਸਕੇ ਉਸ ਕਰਕੇ ਅੱਜ ਉਹ ਕੁਤਿਆਂ ਬਿੱਲਿਆਂ ਤੋਂ ਉਠਕੇ ਅੱਧੀ ਸਦੀ ਵਿੱਚ ਹੀ ਸਦੀਆਂ ਤੋਂ ਰਾਜ ਕਰਨ ਵਾਲਿਆਂ ਲਈ ਖਤਰਾ ਬਣੇ ਨਜ਼ਰ ਆਉਣ ਲਗੇ ਹਨ। ਵਿਸ਼ਵ ਭਰ ਵਿੱਚ ਆਪਣੀ ਪਛਾਣ ਬਣਾ ਲਈ ਹੈ। ਆਪਣਾ ਦੇਸ਼ ਦੀ ਸਭ ਤੋਂ ਵੱਡੀ ਤਾਕਤਵਰ ਕੁਰਸੀ ਤੇ ਨਜ਼ਰ ਰੱਖਣ ਯੋਗ ਹੋ ਗਏ ਹਨ। ਰੱਖਣ ਵੀ ਕਿਉਂ ਨਾ ਬਾਬਾ ਸਾਹਿਬ ਨੇ ਕਿਹਾ ਸੀ ਕਿ "ਇਸ ਦੇਸ਼ ਵਿੱਚ ਦੋ ਕੌਮਾਂ ਹਨ। ਇੱਕ ਸੱਤਾਧਾਰੀ ਤੇ ਦੂਜੀ ਜਿਸਤੇ ਰਾਜ ਕੀਤਾ ਜਾਂਦਾ ਰਿਹਾ ਹੈ। ਹੁਣ ਹੋਰ ਸਹਿਨ ਨਹੀਂ ਕੀਤਾ ਜਾਵੇਗਾ ਕਿ ਹਮੇਸ਼ਾਂ ਵਾਸਤੇ ਰਾਜ ਕਰਨ ਦਾ ਠੇਕਾ ਕਿਸੇ ਇਕ ਵਰਗ ਕੋਲ ਹੀ

ਰਹੇ। (V-15-902) ਇਸ ਗੱਲ ਨੂੰ ਦਲਿਤ ਬੀਬੀ ਮਾਇਆਵਤੀ ਨੇ ਗੰਭੀਰਤਾ ਨਾਲ ਲੈ ਕੇ ਹੀ ਅੱਖ ਵੱਡੀ ਕੁਰਸੀ ਤੇ ਰੱਖੀ ਹੋਈ ਹੈ। ਇਹ ਬਾਬਾ ਸਾਹਿਬ ਦੀ ਹੀ ਚਿਣਗ ਪੈਦਾ ਕੀਤੀ ਹੋਈ ਹੈ। ਨਹੀਂ ਤਾਂ ਜਿਸ ਦਲਿਤ ਨੂੰ ਨਾ ਵੋਟ ਦਾ ਪਤਾ ਸੀ ਨਾ ਇਸਦੀ ਤਾਕਤ ਦਾ ਅੱਜ ਉਹ ਬਾਬਾ ਸਾਹਿਬ ਦੀ ਘਾਲਣਾ ਕਾਰਨ ਉਸੀ ਵੋਟ ਦੇ ਜ਼ਰੀਏ ਸਦਾ ਤੋਂ ਸਤਾਧਾਰੀ ਵਰਗ ਨੂੰ ਮਾਤ ਦੇਣ ਲਈ ਤਿਆਰ ਹੋ ਗਿਆ ਹੈ।"

ਬਾਬਾ ਸਾਹਿਬ ਦੀ ਘਾਲਣਾ, ਮਿਹਨਤ, ਵਿਦਿਆ, ਸੋਚ ਅਤੇ ਸਮਰਪਣ ਨੂੰ ਵੇਖਦਿਆਂ ਐਸ. ਨਾਗੱਪਾ ਨੇ ਆਖਿਆ ਸੀ ਕਿ 'ਜੇ ਮੌਕਾ ਮਿਲੇ ਤਾਂ ਅਨੁਸੂਚਿਤ ਜਾਤੀ ਲੋਕ ਬੇਹੱਦ ਬੁਲੰਦੀਆਂ ਛੂਹ ਸਕਦੇ ਹਨ। ਇੰਨਾ ਹੀ ਨਹੀਂ ਸਗੋਂ ਉਹ ਹੋਰ ਕਿਸੇ ਨਾਲੋਂ ਬਿਹਤਰ ਵੀ ਸਾਬਤ ਹੋ ਸਕਦੇ ਹਨ।'

ਬਾਬਾ ਸਾਹਿਬ ਚਲੇ ਗਏ ਪਰ ਉਨ੍ਹਾਂ ਦੀ ਸਾਰੀ ਉਮਰ ਦੀ ਕਮਾਈ ਜੋ ਲਿਖਤੀ ਜਾਂ ਭਾਸ਼ਣ ਸਨ ਅੱਜ ਸਾਡੇ ਕੋਲ ਮੌਜੂਦ ਹਨ ਉਹਨਾਂ ਤੋਂ ਭਰਪੂਰ ਫਾਇਦਾ ਉਠਾਉਣਾ ਹਾਲੇ ਅਸੀਂ ਸਿੱਖਣਾ ਹੈ। ਉਹਨਾਂ ਦੇ ਜਾਣ ਤੇ ਅਸ਼ੋਕ ਮਹਿਤਾ ਵਲੋਂ ਪਾਰਲੀਮੈਂਟ ਵਿੱਚ ਕਹੇ ਸ਼ਰਧਾਂਜਲੀ ਵਜੋਂ ਇਹ ਸ਼ਬਦ ਅੱਜ ਵੀ ਸਾਡੇ ਸਾਰਿਆਂ ਲਈ, ਸਾਰੇ ਦੇਸ਼ ਪ੍ਰਤੀ ਕਿੰਨੇ ਢੁਕਵੇਂ ਅਤੇ ਸਾਰਥਕ ਹਨ, "ਅਸੀਂ ਬੰਬਈ ਦੇ ਲੋਕ ਬਾਬਾ ਸਾਹਿਬ ਨੂੰ ਬਤੌਰ ਅਧਿਆਪਕ, ਅਰਥ-ਸ਼ਾਸਤਰੀ, ਮਜ਼ਦੂਰ ਆਗੂ, ਰਾਜਨੀਤਕ ਨੇਤਾ ਦੇ ਰੂਪ ਵਿੱਚ ਯਾਦ ਕਰਦੇ ਹਾਂ। ਉਨ੍ਹਾਂ ਨੇ ਲੋਕਾਂ ਵਿੱਚ ਇੱਕ ਨਵੀਂ ਜਾਗਰਿਤੀ, ਨਵੀਂ ਚੇਤਨਾ ਦਾ ਆਗਾਜ਼ ਕੀਤਾ, ਇਕ ਨਵਾਂ ਵਿਸ਼ਵਾਸ਼ ਪੈਦਾ ਕੀਤਾ। ਜੇ ਬਾਬਾ ਸਾਹਿਬ ਨਾ ਹੁੰਦੇ ਤਾਂ ਮੇਰੇ ਦੇਸ਼ ਦਾ ਮਹਾਂਰਾਸ਼ਟਰ ਵਾਲਾ ਹਿੱਸਾ ਉਹ ਨਾ ਹੁੰਦਾ ਜੋ ਅੱਜ ਹੈ। ਉਹਨਾਂ ਨੇ ਲੋਕਾਂ ਦੇ ਜੀਵਨ ਅਤੇ ਸੋਚ ਵਿੱਚ ਇੱਕ ਜ਼ਬਰਦਸਤ ਤਬਦੀਲੀ ਪੈਦਾ ਕੀਤੀ"।

◆◆◆◆

## ਲੋੜ ਹੈ ਗਿਆਨੀ ਦਿੱਤ ਸਿੰਘ ਨੌਜਵਾਨ ਸਭਾ ਲਈ

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵੱਲੋਂ ਜੋਰਦਾਰ ਮੁਹਿੰਮ ਸ਼ੁਰੂ ਕੀਤੀ ਗਈ ਹੈ ਜਿਸ ਅਧੀਨ ਅੱਜ ਦੇ ਨੌਜਵਾਨ ਵਰਗ ਨੂੰ ਸਹੀ ਮਾਰਗ ਦਰਸ਼ਨ ਦੇਣ ਲਈ ਉਪਰਾਲੇ ਕੀਤੇ ਜਾਣਗੇ। ਇਹ ਮੁਹਿੰਮ ਹਰ ਪਿੰਡ, ਕਸਬਾ, ਸ਼ਹਿਰੀ ਮੁਹੱਲੇ ਵਿੱਚ ਗਿਆਨੀ ਦਿੱਤ ਸਿੰਘ ਨੌਜਵਾਨ ਸਭਾ ਬਣਾਕੇ ਸ਼ੁਰੂ ਕੀਤੀ ਜਾ ਰਹੀ ਹੈ।

ਸੋ ਸਮੂਹ ਨੌਜਵਾਨ ਵਰਗ ਨੂੰ ਅਪੀਲ ਹੈ ਕਿ ਪਹਿਲਕਦਮੀ ਕਰਕੇ ਪੱਤ੍ਰਿਕਾ ਨਾਲ ਸੰਪਰਕ ਕਰਨ ਅਤੇ ਸੂਝਵਾਨ/ਬੁਧੀਵਾਨ ਪਾਠਕ ਵੀ ਨੌਜਵਾਨ ਵਰਗ ਨੂੰ ਇਸ ਪਾਸੇ ਵੱਲ ਉਤਸ਼ਾਹਤ ਕਰਨ ਲਈ ਰੋਲ ਅਦਾ ਕਰਨ ਲਈ ਸੰਪਰਕ ਕਰ ਸਕਦੇ ਹਨ। ਹੋਰ ਜਾਣਕਾਰੀ ਲਈ ਫੋਨ ਜਾਂ ਈ-ਮੇਲ ਰਾਹੀਂ ਸੰਪਰਕ ਕਰ ਸਕਦੇ ਹੋ।

ਮੁੱਖ ਸੰਪਾਦਕ

# 17 ਜੂਨ ਨੂੰ ਡਾ. ਬਲਦੇਵ ਸਿੰਘ ਸ਼ੇਰ ਦਾ "ਸ਼ੁੱਧ ਸੰਗੀਤ ਸ਼ਾਸ਼ਤਰ" ਲੋਕ ਅਰਪਣ ਕੀਤਾ- ਇੱਕ ਰਿਪੋਰਟ

ਡਾ. ਬਲਦੇਵ ਸਿੰਘ ਸ਼ੇਰ ਸਪੁੱਤਰ ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੀ 72ਵੀਂ ਬਰਸੀ (16ਜੂਨ) ਦੇ ਸਬੰਧ ਵਿੱਚ 17 ਜੂਨ 2012 ਦਿਨ ਐਤਵਾਰ, ਗੁਰਦੁਆਰਾ ਕਲਗੀਧਰ ਖੇੜੀ ਸੈਕਟਰ 20 ਚੰਡੀਗੜ੍ਹ ਵਿਖੇ ਸ਼ਾਮ ਦੇ 7 ਵਜੇ ਤੋਂ 10 ਵਜੇ ਤੱਕ ਕੀਰਤਨ ਤੇ ਢਾਡੀ ਦਰਬਾਰ ਕਰਵਾਇਆ ਗਿਆ। ਇਹ ਸਮਾਗਮ ਆਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ, ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਵਲੋਂ ਕਰਵਾਇਆ ਗਿਆ ਤੇ ਪ੍ਰਬੰਧਕ ਕਮੇਟੀ ਗੁ. ਕਲਗੀਧਰ ਖੇੜੀ ਸੈਕਟਰ 20 ਚੰਡੀਗੜ੍ਹ ਦਾ ਪੂਰਨ ਸਹਿਯੋਗ ਮਿਲਿਆ।

**ਇਸ ਸਮਾਗਮ ਦੀ ਖਾਸ ਵਿਸ਼ੇਸ਼ਤਾ ਇਹ ਸੀ ਕਿ ਡਾ. ਬਲਦੇਵ ਸਿੰਘ ਸ਼ੇਰ ਦੀ ਮਹਾਨ ਕਿਰਤ, ਸ਼ੁੱਧ ਸੰਗੀਤ ਸ਼ਾਸ਼ਤਰ ਦਾ ਇੰਡੀਅਨ ਐਡੀਸ਼ਨ ਪ੍ਰਕਾਸ਼ਕ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਲੋਕ ਅਰਪਣ ਕੀਤਾ ਜਿਸ ਦੀ ਖਾਸ ਭੂਮਿਕਾ ਸ. ਪ੍ਰੀਤਮ ਸਿੰਘ ਮੁਹਾਲੀ ਨੇ ਨਿਭਾਈ ਤੇ ਇਸ ਤੋਂ ਵੀ ਖਾਸ ਕਿ ਇਸ ਸਾਰੇ ਸਮਾਗਮ ਦੀ ਰਿਕਾਰਡਿੰਗ ਐਮ.ਐਚ 1 ਤੇ ਮਿਤੀ 18/6/2012 ਨੂੰ 2.30 ਤੋਂ 3 ਵਜੇ ਦੇ ਵਿਚਕਾਰ ਪੇਸ਼ ਕੀਤੀ ਗਈ ਸੀ ਜਿਸ ਵਿੱਚ ਮੁੱਖ ਸਮਪਾਦਕ ਸ ਨਸੀਬ ਸਿੰਘ ਸੇਵਕ ਦੀ ਵਿਸ਼ੇਸ਼ ਮੁਲਾਕਾਤ ਵੀ ਸੀ।**

ਸ਼ੁਰੂਆਤ ਸ੍ਰੀ ਰਹਿਰਾਸ ਸਾਹਿਬ ਜੀ ਦੇ ਪਾਠ ਦੀ ਅਰਦਾਸ ਉਪਰੰਤ ਮੁੱਕ ਵਾਕ ਤੋਂ ਤੁਰੰਤ ਬਾਅਦ ਹੋਈ। ਸ੍ਰ. ਸਾਹਿਬ ਦੇ ਕੀਰਤਨੀ ਜਥੇ ਨੇ ਅੱਧੇ ਘੰਟੇ ਲਈ ਮਨੋਹਰ ਕੀਰਤਨ ਕੀਤਾ ਤੇ ਨਾਲ ਹੀ ਸ ਧਿਆਨ ਸਿੰਘ ਭੜੀ ਵਾਲਿਆਂ ਦੇ ਜਥੇ ਨੇ ਇਕ ਘੰਟੇ ਲਈ ਸੰਗਤਾਂ ਨੂੰ ਸਿੱਖ ਇਤਹਾਸ ਨਾਲ ਜੋੜੀ ਰੱਖਿਆ। ਇਸ ਤੋਂ ਬਾਅਦ ਮੁੱਖ ਸੰਪਾਦਕ ਸ ਨਸੀਬ ਸਿੰਘ ਸੇਵਕ ਨੇ ਡਾ. ਬਲਦੇਵ ਸਿੰਘ ਸ਼ੇਰ ਦੇ ਜੀਵਨ ਤੇ ਚਾਨਣਾ ਪਾਉਣ ਦੇ ਨਾਲ ਨਾਲ ਮਹਾਨ ਵਿਦਵਾਨ ਗਿਆਨੀ ਦਿੱਤ ਸਿੰਘ ਜੀ ਦੀ ਜੀਵਨੀ ਤੇ ਸਿੱਖ ਕੌਮ ਲਈ ਕੀਤੀ ਵਡੇਰੇ ਕਾਰਜਾਂ ਤੇ ਵਿਸਥਾਰ ਪੂਰਬਕ ਚਾਨਣਾ ਪਾਇਆ। ਜੰਮੂ ਕਸ਼ਮੀਰ ਕੀਰਤਨੀ ਜਥੇ ਨੇ ਵੀ ਕੀਰਤਨ ਕੀਤਾ। ਸ ਪ੍ਰੀਤਮ ਸਿੰਘ ਮੁਹਾਲੀ, ਸ ਜਸਪਾਲ ਸਿੰਘ ਕੰਵਲ ਤੇ ਸ ਦੇਸ਼ ਰਾਜ ਸਿੰਘ ਪਟਿਆਲਾ ਹੁਰਾਂ ਨੇ ਵੀ ਆਪਣੇ ਆਪਣੇ ਵਿਚਾਰ ਪੇਸ਼ ਕੀਤੇ। ਬਾਹਰੋਂ ਆਪਣੇ ਕੀਰਤਨੀ ਤੇ ਢਾਡੀ ਜਥੇ ਨੂੰ ਸਿਰੋਪੇ ਦੇ ਕੇ ਸਨਮਾਨਿਤ ਕੀਤਾ ਗਿਆ। ਅਰਦਾਸ ਉਪਰੰਤ ਸ੍ਰੀ ਮੁਖਵਾਕ ਲਿਆ ਗਿਆ। ਸਮਾਗਮ ਦੀ ਸਮਾਪਤੀ ਤੋਂ ਬਾਅਦ ਗੁਰੂ ਕਾ ਲੰਗਰ ਅਤੁੱਟ ਵਰਤਾਇਆ ਗਿਆ। ਅਦਾਰੇ ਵਲੋਂ ਪ੍ਰਬੰਧਕ ਕਮੇਟੀ ਦਾ ਧਨਵਾਦਿ ਕੀਤਾ ਗਿਆ।

ਮੁੱਖ ਸੰਪਾਦਕ

# ਸਚੁ ਸੁਣਾਇਸੀ

ਮੜੀ ਮਸ਼ਾਣੀ ਪੂਜ ਪੂਜ ਕਰ ਬੋਦੇ ਹੋ ਗਏ ਸਾਰੇ।
ਜਨੇ ਖਣੇ ਨੇ ਟੱਟੂ ਵਾਂਗਰ ਕਰਕੇ ਜ਼ੋਰ ਪਲਾਰੇ॥

ਗਿਆਨੀ ਦਿੱਤ ਸਿੰਘ ਜੀ

ਤੇਰੇ ਗੁਰਦੁਆਰਿਆਂ ਤੇ ਇਤਬਾਰ ਨਹੀਂ, ਡੇਰਿਆਂ ਤੇ ਜਾਂਦਾ ਏ
ਮੜ੍ਹੀ ਮਸਾਣੀ ਮਨਾਂਦਾ ਏ, ਸਰਾਧ ਕਰਾਂਦਾ ਏ, ਫੋਕੇ ਕਰਮ-ਕਾਡਾਂ ਦੇ ਪਾਖੰਡ ਰਚਾਂਦਾ ਏ,
ਤੇ ਤੇਰੀ ਸਿੱਖੀ ਅਮੀਰ ਦੀ ਥਾਂ ਗਰੀਬ ਹੋ ਗਈ, ਬਿਪਰਵਾਦੀ ਰੀਤਾਂ ਦੇ ਕਰੀਬ ਹੋ ਗਈ,
ਬਦਨਸੀਬ ਹੁੰਦੀ ਜਾ ਰਹੀ ਏ, ਮਲੀਨ ਹੁੰਦੀ ਜਾ ਰਹੀ ਏ, ਹਾਲਾਤ ਸੰਗੀਨ ਹੁੰਦੀ ਜਾ ਰਹੀ ਏ,
ਬਾਬਿਆਂ, ਪਾਖੰਡੀਆਂ, ਡੇਰੇਦਾਰਾਂ ਨੇ, ਇਸ ਨੂੰ ਘੇਰਾ ਪਾ ਲਿਆ ਏ,
ਭੋਲੇ ਭਾਲੇ ਸਿੱਖਾਂ ਨੂੰ ਵਰਗਲਾ ਲਿਆ ਏ, ਸੱਚ ਤਾਂ ਇਹ ਹੈ ਬਾਬਾ ਨਾਨਕ
ਤੇਰੀ ਸਿਖੀ ਨੂੰ ਤੇਰਿਆਂ ਨੇ ਹੀ ਖਾ ਲਿਆ ਏ ।

ਪ੍ਰਿੰ. ਨਸੀਬ ਸਿੰਘ ਸੇਵਕ

ਕਿਸੇ ਸਾਧ ਦੇ ਡੇਰੇ 'ਤੇ ਵੇਖ ਜਾ ਕੇ, ਧੱਕਾ ਪੈਂਦਾ ਹੈ ਓਥੇ ਸ਼ਰਧਾਲੂਆਂ ਦਾ।
ਸਬਜ਼ੀ ਮੰਡੀ 'ਚ ਸਬਜ਼ੀ ਰੁਲ੍ਹੇ ਜੀਕੂੰ, ਲੱਗਾ ਢੇਰ ਹੋਵੇ ਜੀਕੂੰ ਆਲੂਆਂ ਦਾ।
ਤੇਰੀ ਮੇਰੀ ਕੀ ਪੁੱਛ ਪ੍ਰਤੀਤ ਏਥੇ, ਇਹ ਦੌਰ ਹੈ ਪੁਰਜ਼ਿਆਂ ਚਾਲੂਆਂ ਦਾ।
ਸੁਖ ਰਾਮ ਜਹੇ ਮਾਣਦੇ ਸੁਖ ਏਥੇ, ਇਹ ਦੇਸ਼ ਬਿਹਾਰ ਦੇ ਲਾਲੂਆਂ ਦਾ।

ਪ੍ਰਿੰ. ਜਸਵੰਤ ਸਿੰਘ ਕੈਲਵੀ

ਜਿਹੜਾ ਝੂਠ ਨਾ ਬੋਲੇ, ਓਹੀ ਸਿੱਖ ਗੁਰੂ ਦਾ, ਜਿਹੜਾ ਪੂਰਾ ਤੋਲੇ, ਓਹੀ ਸਿੱਖ ਗੁਰੂ ਦਾ।
ਬਾਣੀ ਦੀ ਸਿੱਖਿਆ ਦੇ ਉੱਤੇ ਅਮਲ ਕਰੇ ਜੋ, ਦੁਨੀਆਵੀ ਬੁਰਿਆਈਆਂ ਤੋਂ ਰਹੇ ਪਰੇ ਪਰੇ ਜੋ,
ਵਚਨਾਂ ਤੋਂ ਨਾ ਡੋਲੇ, ਓਹੀ ਸਿੱਖ ਗੁਰੂ ਦਾ, ਜਿਹੜਾ ਝੂਠ ਨਾ ਬੋਲੇ, ਓਹੀ ਸਿੱਖ ਗੁਰੂ ਦਾ।

ਸਰਦਾਰ ਪੰਛੀ

ਅੰਮ੍ਰਿਤ ਛਕ ਕੇ ਦਸਮੇਂ ਗੁਰ ਦੇ ਪੂਰੇ ਸਿੰਘ ਸਦਾਵੋ॥
ਪੀਰਾਂ ਮੀਰਾਂ ਅੱਗੇ ਮੁੜਕੇ ਕਦੇ ਨਾ ਸੀਸ ਝੁਕਾਵੋ॥
ਵਾਹਿਗੁਰੂ ਦੀ ਫਤੇ ਬੁਲਾ ਕੇ ਮੜੀ ਮਸਾਨ ਉਠਾਓ॥
ਗੁਰੂ ਗ੍ਰੰਥ ਦਾ ਪਾਠ ਕਰੋ ਨਿਤ ਬਾਣੀ ਮੈਂ ਮਨ ਲਾਓ॥

ਗਿਆਨੀ ਦਿੱਤ ਸਿੰਘ ਜੀ

Registration No. R.N.I CHAPUN/2010/33423 P.O REGD. NO CHD/144/2011-13

# ਡਾ ਬਲਦੇਵ ਸਿੰਘ ਸ਼ੇਰ ਸਪੁੱਤਰ ਭਾਈ ਦਿੱਤ ਸਿੰਘ ਗਿਆਨੀ ਦੀ 72ਵੀਂ ਯਾਦ ਵਿੱਚ ਕਰਵਾਏ ਗਏ ਕੀਰਤਨ ਤੇ ਢਾਡੀ ਦਰਬਾਰ ਦੀਆਂ ਝਲਕੀਆਂ





ਸ ਪ੍ਰੀਤਮ ਸਿੰਘ ਮੁਹਾਲੀ ਸੰਪਾਦਕ ਸ ਜਸਪਾਲ ਸਿੰਘ ਕੰਵਲ ਪ੍ਰਧਾਨ ਗੁ. ਸੈ. 20 ਸਹਿ ਸੰਪਾਦਕ ਸੁਰਜਨ ਸਿੰਘ ਜੱਸਲ ਤੇ ਮੁੱਖ ਸੰਪਾਦਕ ਸ ਨਸੀਬ ਸਿੰਘ ਸੇਵਕ ਸ਼ੁਧ ਸੰਗੀਤ ਸ਼ਾਸਤਰ ਲੋਕ ਅਰਪਿਤ ਕਰਦੇ ਹੋਏ।



ਹਜੂਰੀ ਕੀਰਤਨੀ ਜੱਥਾ ਕੀਰਤਨ ਕਰਦਾ ਹੋਇਆ



ਨਸੀਬ ਸਿੰਘ ਸੇਵਕ ਐਮ ਐਚ । ਚੈਨਲ ਨੂੰ ਇੰਟਰਵਿਊ ਦਿੰਦੇ ਹੋਏ



ਬੀਬੀ ਕਰਮਜੀਤ ਕੌਰ ਸੁਪਤਨੀ ਜਸਪਾਲ ਸਿੰਘ ਕੰਵਲ ਸਨਮਾਨ ਕਰਦੇ ਹੋਏ



ਜੰਮੂ ਕਸ਼ਮੀਰ ਦਾ ਜੱਥਾ ਕੀਰਤਨ ਕਰਦਾ ਹੋਇਆ

***IF NOT DELIVERED PLEASE SEND BACK TO :-B HAI DIT SINGH PATRIKA # 712 APC KAJHERI CHANDIGAR***